ਰਾਸਟਰੀ ਜੀਵਨੀਆ ਦੀ ਲੜੀ

# ਗੁਰੂ ਗੋਬਿੰਦ ਸਿੰਘ

## (ਆਸ਼ਾਵਾਦ ਦੇ ਅਵਤਾਰ)

ਡਾ. ਗੋਪਾਲ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

ISBN 81-237-3366-6

ਪਹਿਲਾ ਸੰਸਕਰਣ 1966 (ਸੱਕ ਸੰਮਤ 1888)
ਦੂਜਾ ਸੰਸਕਰਣ 1968 (ਸੱਕ ਸੰਮਤ 1890)
ਤੀਜਾ ਸੰਸਕਰਣ 1991 (ਸੱਕ ਸੰਮਤ 1912)
ਚੌਥਾ ਸੰਸਕਰਣ 2000 (ਸੱਕ ਸੰਮਤ 1922)

ਮੁੱਲ . **25.00**
GURU GOBIND SINGH (*Punjabi*)
ਨਿਰਦੇਸਕ ਨੈਸਨਲ ਬੁਕ ਟਰੱਸਟ ਇੰਡੀਆ ਏ-5, ਗਰੀਨ ਪਾਰਕ
ਨਵੀਂ ਦਿੱਲੀ - 110 016 ਵਲੋ ਪ੍ਰਕਾਸਿਤ।

# ਤਤਕਰਾ

ਆਪਣੀ ਪੂਜਯ ਮਾਤਾ
ਨਾਨਕੀ ਦੇਵੀ ਜੀ
ਨੂੰ
ਜਿਨ੍ਹਾ ਆਪਣਾ ਹਰ ਸ੍ਵਾਸ ਅੰਤ ਤੀਕ
ਗੁਰੂ-ਚਰਨਾ ਵਿਚ
ਟਿਕਾਈ ਰਖਿਆ।

# ਕਾਂਡ 1

'ਵਾਹ ਪ੍ਰਗਟਿਓ ਮਰਦ ਅਗੰਮੜਾ ਵਰਿਆਮ ਇਕੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ।''

- ਭਾਈ ਗੁਰਦਾਸ

ਇਹ ਉਸ ਮਹਾਨ ਆਤਮਾ ਦੀ ਜੀਵਨ-ਕਥਾ ਹੈ, ਜੋ ਨਾਸਵਾਨ ਸੰਸਾਰ ਵਿਚ ਪੈਦਾ ਹੋਇਆ ਪਰ ਜੋ ਆਪਣੇ ਅਲੌਕਾਰ ਚਰਿਤ੍ਰ ਤੇ ਪਰਮੇਸ੍ਰਰ ਦੀ ਕਿਰਪਾ ਦੇ ਸਦਕੇ ਅਮਰ ਹੋ ਗਿਆ। ਉਸਦਾ ਜਨਮ ਇਕ ਸਾਹਜਾਦੇ ਦੇ ਰੂਪ ਵਿਚ ਹੋਇਆ ਪਰ ਉਸਨੇ ਸਦਾ ਹੀ ਆਪਣਾ ਜੀਵਨ ਇਕ ਫਕੀਰ ਵਾਗ ਬਿਤਾਇਆ। ਹਾਲਾਤ ਨੇ ਉਸਨੂੰ ਯੁੱਧ ਤੇ ਕ੍ਰਾਤੀ ਲਈ ਮਜਬੂਰ ਕੀਤਾ ਪ੍ਰੰਤੂ ਉਹ ਆਪਣੀ ਧੁਰ-ਆਤਮਾ ਵਿਚ ਸਦਾ ਇਕ ਪ੍ਰਭੂ-ਭਗਤ ਹੀ ਰਿਹਾ। ਉਸਨੇ ਕਈ ਯੁੱਧ ਕੀਤੇ ਤੇ ਜਿੱਤੇ ਪਰ ਕਦੀ ਵੀ ਕਿਸੇ ਦੀ ਚੱਪਾ-ਭਰ ਧਰਤੀ ਉਤੇ ਕਬਜਾ ਨਹੀਂ ਜਮਾਇਆ। ਉਸਨੇ ਇਕ ਭੀੜ ਨੂੰ ਕੌਮ ਬਣਾ ਦਿਤਾ, ਪਰ ਅਜੇਹੀ ਕੌਮ ਜੋ ਆਪਣੇ ਜੀਵਨ ਦੇ ਹਰ ਪਹਿਲੂ ਨੂੰ ਸਰਬ-ਸਕਤੀਮਾਨ ਅਕਾਲ ਪੁਰਖ ਦੇ ਅਧੀਨ ਸਮਝਦੀ ਤੇ ਉਸ ਦੇ ਹੁਕਮ ਅਨੁਸਾਰ ਚਲਣਾ ਨਿੱਜੀ ਤੇ ਸਮਾਜੀ ਜੀਵਨ ਦਾ ਕਰਤਵ ਜਾਣਦੀ ਹੈ। ਪ੍ਰਭੂ-ਭਗਤੀ ਦੇ ਨਾਲ-ਨਾਲ ਹੀ ਉਸਨੇ ਨਾ ਹੀ ਗ੍ਰਹਿਸਤ ਤੇ ਨਾ ਹੀ ਸਮਾਜਕ ਜਿਮੇਵਾਰੀਆ ਤੋ ਮੂੰਹ ਮੋੜਨ ਦੀ ਕਦੀ ਪ੍ਰੇਰਨਾ ਦਿਤੀ। ਉਸਨੂੰ ਪਰਮੇਸ੍ਰਰ ਦਾ ਅਵਤਾਰ ਕਰ ਕੇ ਪੂਜਿਆ ਗਿਆ, ਪਰ ਉਸਨੇ ਅਜੇਹੀ ਵਿਅੱਕਤੀਗਤ ਪੂਜਾ ਦਾ ਖੰਡਨ ਐਨੇ ਕਰੜੇ ਸਬਦਾ ਵਿਚ ਕੀਤਾ ਜਿੰਨਾ ਕਦੀ ਵੀ ਅੱਗੇ ਕਿਸੇ ਮਹਾਪੁਰਖ ਨੇ ਨਹੀਂ ਸੀ ਕੀਤਾ

'ਜੋ ਮੋ ਕੋ ਪ੍ਰਮੇਸ੍ਰਰ ਉਚਰਿ ਹੈ।
ਸੋ ਨਰ ਨਰਕ ਕੁੰਡ ਮਹਿ ਪਰਿ ਹੈ।
ਮੈ ਹੋ ਪਰਮ ਪੁਰਖ ਕੋ ਦਾਸਾ।
ਦੇਖਨ ਆਇਓ ਜਗਤ ਤਮਾਸਾ।'

ਸਹੀਦ ਦਾ ਪੁੱਤਰ, ਸਹੀਦ ਦਾ ਪੜ-ਪੋਤ੍ਰਾ ਸੀ ਉਹ, ਤੇ ਉਸਨੇ ਨਾ ਕੇਵਲ ਆਪਣਾ ਆਪ ਸਗੋ ਆਪਣੇ ਸਾਰੇ ਸਰਬੰਸ - ਚਾਰ ਪੁੱਤਰ ਮਾਤਾ ਤੇ ਪਿਤਾ ਨੂੰ ਧਰਮ ਦੀ ਰੱਖਿਆ ਲਈ ਵਾਰ ਸੁਟਿਆ। ਉਸਨੇ ਆਪਣੇ ਤੋ ਪਿਛੋਂ ਗੁਰ-ਗੱਦੀ ਦੀ ਪ੍ਰਣਾਲੀ ਸਦਾ ਲਈ ਖਤਮ ਕਰ ਦਿਤੀ, ਤੇ ਮਨੁੱਖ ਨੂੰ ਉਹ ਪ੍ਰਭੂਸੱਤਾ, ਕੀ ਦੁਨਿਆਵੀ,

ਤੇ ਕੀ ਆਤਮਕ, ਬਖਸ ਦਿਤੀ ਜੋ ਉਸ ਤੋਂ ਪਹਿਲਾ ਕਦੀ ਕਿਸੇ ਨੇ ਨਹੀਂ ਸੀ ਕੀਤਾ। ਉਸਨੇ "ਆਦਿ-ਗ੍ਰੰਥ ਨੂੰ ਗੁਰੂ ਥਾਪ ਕੇ ਸਦਾ-ਸਥਿਰ ਆਤਮਕ ਸਿਧਾਤਾ ਨੂੰ ਮਨੁੱਖ ਦਾ ਜੀਊਦਾ ਆਗੂ ਬਣਾਇਆ। ਉਸਨੇ ਜਿਥੇ ਦੁਨਿਆਵੀ ਕਿਰਤ ਨੂੰ ਆਤਮਕ ਨੀਂਹਾ ਉਤੇ ਖਲ੍ਹਾਰਿਆ, ਉੱਥੇ ਉਸਨੇ ਇਹ ਵੀ ਦਸਿਆ ਕਿ ਆਤਮਾ ਬਿਨਾ ਦੁਨਿਆਵੀ ਸਕਤੀ, ਸੁਤੰਤਰਤਾ ਤੇ ਪ੍ਰਫੁਲਤਾ ਦਾ ਵਿਕਾਸ ਨਹੀਂ ਕਰ ਸਕਦੀ। ਉਸਨੇ ਮੌਤ ਨੂੰ ਕਿਸੇ ਉੱਚੇ-ਸੁੱਚੇ ਮਨੋਰਥ ਲਈ ਵਰਤ ਕੇ ਜੀਵਨ ਨੂੰ ਨਵੇ ਅਰਥ ਪ੍ਰਦਾਨ ਕੀਤੇ। ਉਸਨੇ ਜਾਤ, ਜਨਮ ਪੇਸੇ, ਧਰਮ ਤੇ ਰੁਤਬੇ, ਦੇ ਵੱਖਰੇਵੇ ਢਾਹ ਸੁੱਟੇ ਤੇ ਨੀਂਵਿਆ ਨੂੰ ਉਚੇ ਤੇ ਉਚਿਆ ਦੇ ਬਰਾਬਰ ਲਿਆ ਖੜਾ ਕੀਤਾ। ਮਰਦ ਨੂੰ ਉਸਨੇ ਮਰਦਊਪੁਣਾ ਬਖਸਿਆ ਤੇ ਇਸਤ੍ਰੀ ਨੂੰ ਇਸਤ੍ਰੀਤਵ। ਉਸਨੇ ਇਕ ਨਵੇ ਪੰਥ ਨੂੰ ਉਜਾਗਰ ਕੀਤਾ ਤੇ ਵੱਖ ਵੱਖ ਧਰਮਾ ਦੇ ਸਰਧਾਲੂਆ ਨਾਲ ਉਸਨੂੰ ਜੰਗ ਵੀ ਕਰਨੇ ਪਏ ਤਾ ਵੀ ਉਸਨੇ ਕਿਸੇ ਧਰਮ ਦੀ ਨਿੰਦਾ ਨਹੀਂ ਕੀਤੀ, ਨਾ ਹੀ ਮਨੁੱਖ ਨੂੰ ਮਨੁੱਖ ਨਾਲੋ ਪਾੜਿਆ - ਦੇਹੁਰਾ ਮਸੀਤ ਸੋਈ, ਪੂਜਾ ਓ ਨਿਮਾਜ ਓਹੀ, ਮਾਨਸ ਸਭੇਕ, ਪੈ ਅਨੇਕ ਕੋ ਪ੍ਰਭਾਉ ਹੈ -' ਇਹੀ ਉਸਦਾ ਉਪਦੇਸ ਵਾਰ-ਵਾਰ ਉਸ ਦੀ ਬਾਣੀ ਵਿਚੋਂ ਝਲਕਦਾ ਹੈ।

ਉਸ ਦੇ ਪਿਛੋਂ ਭਾਰਤੀ ਜੀਵਨ ਨੇ ਇਕ ਨਵਾ ਪਲਟਾ ਖਾਧਾ। 'ਸੁਤੰਤਰਤਾ, ਸੁਤੰਤਰਤਾ, ਸੁਤੰਤਰਤਾ" ਦੀ ਗੂੰਜ ਹਰ ਪਾਸਿਉ ਉਠਣ ਲੱਗੀ, ਸੁਤੰਤਰਤਾ ਨਾ ਕੇਵਲ ਰਾਜਸੀ ਤਾਨਾਸਾਹੀ ਤੋਂ, ਪ੍ਰੰਤੂ ਵਹਿਮ ਤੇ ਭਰਮ ਤੋ ਵੀ, ਪਾਖੰਡ ਤੋ ਵੀ, ਹਉਮੈ, ਸ੍ਵੈ-ਤਰਸ ਤੇ ਲੋਭ ਤੋ ਵੀ, ਤੇ ਜੋ ਸਭ ਤੋ ਅਤਿ ਭਿਆਨਕ ਤੇ ਕਰੂਰ ਔਗੁਣ ਹੈ - ਜੀਉਦਿਆ ਮਰੇ ਹੋਣ ਦਾ ਅਹਿਸਾਸ ਜਾ ਬਿਨਾ ਮਨੋਰਥ, ਅਰਥਹੀਣ ਤੇ ਬੇ-ਚਾਉ ਜੀਊਦੇ ਜਾਣਾ, ਜੀਊਦੇ ਜਾਣਾ। ਤੇ ਉਸਨੇ ਇਹ ਸਭ ਕੁਝ ਐਨੇ ਥੋੜ੍ਹੇ ਸਮੇਂ ਵਿਚ ਕੀਤਾ (ਉਨ੍ਹਾ ਦੀ ਸਾਰੀ ਉਮਰ ਕੇਵਲ 42 ਵਰ੍ਹੇ ਦੀ ਸੀ), ਕਿ ਉਹ ਇਕ ਕਰਾਮਾਤ ਤੋਂ ਘਟ ਨਹੀਂ। ਇਹ ਠੀਕ ਹੈ ਕਿ ਦੋ ਸਦੀਆ ਤੋ ਗੁਰੂ ਨਾਨਕ ਦੇਵ ਦਾ ਮਤ ਲੱਖਾ ਲੋਕਾ ਨੂੰ ਇਹੀ ਉਪਦੇਸ ਦ੍ਰਿੜ ਕਰਵਾਦਾ ਆ ਰਿਹਾ ਸੀ ਇੱਕ ਤੇ ਕੇਵਲ ਇੱਕ ਅਕਾਲ ਪੁਰਖ ਦੀ ਪੂਜਾ ਮਨ ਦਾ ਸੰਜਮ ਤੇ ਵਿਚਾਰਾ ਦੀ ਵਿਸਾਲਤਾ, ਆਤਮਾ ਦੀ ਸੁੱਧਤਾ, ਨਿਮ੍ਰਤਾ ਤੇ ਸੇਵਾ-ਭਾਵ ਸਰੀਰ ਨੂੰ ਗੁਰੂ-ਅਰਪਨ ਕਰਨ ਦੀ ਸਿਖਿਆ ਤੇ ਸਹਾਦਤ ਦੀ ਮਿਸਾਲ, ਇਥੋਂ ਤਕ ਕਿ ਧਰਮ ਦੀ ਰੱਖਿਆ ਲਈ ਜੇ ਸਸਤ੍ਰ ਵੀ ਉਠਾਣੇ ਪੈਣ, ਤਾ ਮਨੁੱਖ ਨੂੰ ਹਿਚਕਚਾਣਾ ਨਹੀਂ ਚਾਹੀਦਾ। ਪਰ ਸਾਹਿਬ ਗੁਰੂ ਗੋਬਿੰਦ ਸਿੰਘ ਨੇ ਇਤਿਹਾਸ ਵਿਚ ਕੁਝ ਅਜੇਹੀਆ ਸ੍ਵੈ-ਚਾਲਕ ਸਕਤੀਆ ਨੂੰ ਜਨਮ ਦਿਤਾ, ਜਿਨ੍ਹਾ ਸਦਕਾ ਇਤਿਹਾਸ ਆਪਣੇ ਹਰ ਪਹਿਲੂ ਵਿਚ ਵਟ ਜਾਣ ਤੇ ਮਜਬੂਰ ਹੋ ਗਿਆ।

ਆਖਿਆ ਗਿਆ ਹੈ, ਕਿ ਹਰ ਧਾਰਮਕ ਲਹਿਰ ਅਸਲ ਵਿਚ ਰਾਜਸੀ ਹੀ ਹੁੰਦੀ ਹੈ। ਇਹ ਠੀਕ ਹੈ, ਕਿਉਂਕਿ ਇਕ ਵੇਰ ਕਿਸੇ ਦੀ ਆਤਮਾ ਨੂੰ ਸੁਤੰਤਰ ਕਰ ਦਿਓ, ਤਾ ਕੋਈ ਅਜੇਹੀ ਸੁਤੰਤਰਤਾ ਨਹੀਂ ਜੋ ਜਾਗੀ ਹੋਈ ਆਤਮਾ ਨਾ ਮੰਗੇ- ਕੀ ਰਾਜਸੀ, ਕੀ ਸਮਾਜਕ, ਕੀ ਧਾਰਮਕ। ਭਾਰਤੀ ਆਤਮਾ ਨੂੰ ਸੁਤੰਤਰ ਗੁਰੂ ਨਾਨਕ ਦੇਵ ਨੇ ਕਰ ਦਿਤਾ ਸੀ। ਪਰ ਇਸ ਨੂੰ ਅਜੇ ਵੀ ਦੋ ਸਦੀਆ ਹੋਰ ਅਗਵਾਈ ਦੀ ਲੋੜ ਸੀ। ਗੁਰੂ ਗੋਬਿੰਦ ਸਿੰਘ ਨੇ ਇਸ ਉਤੇ ਜਵਾਨੀ ਦੀ ਮੋਹਰ ਲਾ ਦਿਤੀ ਤੇ ਮਨੁੱਖ ਦਾ ਸਾਰਾ ਆਪਣਾ ਆਪਾ ਉਸ ਦੇ ਹਵਾਲੇ ਕਰ ਦਿਤਾ।

ਗੋਬਿੰਦ ਰਾਏ (ਇਹੀ ਉਨ੍ਹਾ ਦਾ ਜਨਮ ਸਮੇ ਨਾਉ ਸੀ) ਗੁਰੂ ਤੇਗ਼ ਬਹਾਦਰ ਜੀ ਦੇ ਇਕਲੌਤੇ ਸਪੁੱਤਰ ਦਾ ਜਨਮ ਪਟਨਾ ਸਹਿਰ ਵਿਚ ਪੋਹ ਸੁਦੀ ਸੱਤਵੀਂ ਨੂੰ 1666 ਈਸਵੀ ਦੇ ਅੰਤ ਵਿਚ ਹੋਇਆ। ਗੁਰੂ ਤੇਗ਼ ਬਹਾਦਰ ਇਸ ਸਮੇ ਅਸਾਮ ਜਾ ਰਹੇ ਸਨ ਤੇ ਉਹ ਆਪਣੇ ਪਰਵਾਰ ਨੂੰ ਪਟਨਾ ਸਾਹਿਬ ਛਡ ਗਏ ਸਨ। ਆਖਿਆ ਜਾਦਾ ਹੈ ਕਿ ਇਕ ਪ੍ਰਸਿੱਧ ਮੁਸਲਮਾਨ ਫਕੀਰ ਸੱਯਦ ਭੀਖਣ ਸਾਹ, ਨੂੰ ਦੂਰ ਕੇਹਰਾਮ ਨਗਰ ਵਿਚ ਆਕਾਸ ਉਪਰ ਗੁਰੂ ਗੋਬਿੰਦ ਸਿੰਘ ਦੇ ਜਨਮ-ਦਿਨ ਉਤੇ ਅਚੰਭਾ ਕਰਨ ਵਾਲੀ ਰੌਸਨੀ ਨਜਰ ਆਈ। ਉਹ ਉਸੇ ਦੀ ਸੇਧ ਵਿਚ ਤੁਰਦਾ ਤੁਰਦਾ ਆਪਣੇ ਕੁਝ ਮੁਰੀਦਾ ਸਮੇਤ ਪਟਨਾ ਸਹਿਰ ਵਿਚ ਆਣ ਪੁਜਾ। ਗੁਰੂ ਦੇ ਦੀਦਾਰ ਲਈ ਜਾਣ ਤੋ ਪਹਿਲਾ ਉਸਨੇ ਦੋ ਕੁੱਜੇ ਵੀ ਆਪਣੇ ਨਾਲ ਲਏ ਜਿਨ੍ਹਾ ਵਿਚੋ ਇਕ ਵਿਚ ਦੁੱਧ ਸੀ ਤੇ ਦੂਜੇ ਵਿਚ ਪਾਣੀ। ਉਸਨੇ ਮਨ ਵਿਚ ਇਹ ਨਿਸਚਾ ਕੀਤਾ ਸੀ ਕਿ ਜੇ ਬਾਲਕ-ਗੁਰੂ ਨੇ ਦੁੱਧ ਵਾਲੇ ਕੁੱਜੇ ਉਤੇ ਹੱਥ ਧਰਿਆ ਤਾ ਮੈ ਸਮਝਾਗਾ ਕਿ ਉਹ ਮੁਸਲਮਾਨਾ ਦਾ ਪੱਖੀ ਹੋਵੇਗਾ, ਅਤੇ ਜੇ ਉਸਨੇ ਪਾਣੀ ਵਾਲੇ ਕੁੱਜੇ ਉਤੇ ਹੱਥ ਰਖਿਆ ਤਾ ਇਹ ਉਸ ਦੇ ਹਿੰਦੂਆ ਦਾ ਸਹਾਇਕ ਹੋਣ ਦਾ ਪ੍ਰਤੀਕ ਹੋਵੇਗਾ। ਪਰ ਜਦੋ ਉਸਨੇ ਗੁਰੂ ਗੋਬਿੰਦ ਸਿੰਘ ਅਗੇ ਇਹ ਦੋਵੇ ਢੱਕੇ ਹੋਏ ਕੁੱਜੇ ਰਖੇ, ਤਾ ਗੁਰੂ ਸਾਹਿਬ ਨੇ ਦੋਹਾ ਉਤੇ ਹੱਥ ਰਖ ਦਿਤਾ। 'ਸੁਬਹਾਨ ਅੱਲਾ, ਸੁਬਹਾਨ ਅੱਲਾ,'' ਕਹਿ ਕੇ ਉਸਨੇ ਗੁਰੂ ਅਗੇ ਸਿਰ ਝੁਕਾ ਦਿਤਾ ''ਇਸ ਦੇਸ ਨੂੰ ਹੁਣ ਤੇਰੀ ਹੀ ਲੋੜ ਸੀ, ਜੋ ਹਿੰਦੂ ਮੁਸਲਮਾਨ ਦੋਹਾ ਦਾ ਪੈਗੰਬਰ ਤੇ ਆਗੂ ਹੋਵੇ।'[1]

ਬਚਪਨ ਤੋਂ ਹੀ ਗੁਰੂ ਜੀ ਦਾ ਸੁਭਾਉ, ਆਪਣੇ ਪੂਜਨੀਕ ਪਿਤਾ ਵਾਗ, ਪਹਿਰ-ਰਾਤ ਰਹਿੰਦੀ ਪ੍ਰਭੂ-ਭਗਤੀ ਵਿਚ ਸਮਾਧੀ ਵਿਚ ਲੀਨ ਹੋਣ ਦਾ ਸੀ। ਉਨ੍ਹਾ ਨੇ ਸੰਸਕ੍ਰਿਤ, ਹਿੰਦੀ, ਪੰਜਾਬੀ, ਫਾਰਸੀ ਤੇ ਅਰਬੀ ਵੀ ਬੜੇ ਉਤਸਾਹ ਨਾਲ ਪੜ੍ਹਨੀ ਸੁਰੂ ਕੀਤੀ। ਪਰ ਇਕ ਗੱਲ ਵਿਚ ਉਨ੍ਹਾ ਨੂੰ ਹੋਰ ਵੀ ਦਿਲਚਸਪੀ ਸੀ ਉਹ ਸੀ ਤੀਰ-ਅੰਦਾਜੀ ਤੇ ਬੰਦੂਕ ਦੀ ਨਿਸਾਨੇਬਾਜੀ। ਕਿਹਾ ਜਾਦਾ ਹੈ ਕਿ ਉਹ ਆਪਣੇ ਤੀਰਾ ਨਾਲ ਉਨ੍ਹਾ ਤੀਵੀਆ ਦੀਆ ਗਾਗਰਾ ਤੋੜ ਦੇਦੇ ਸਨ ਜੋ ਉਨ੍ਹਾ ਦੇ ਖੂਹ ਉਤੇ ਪਾਣੀ ਭਰਨ ਆਉਦੀਆ ਸਨ। ਜਦ ਇਸ ਗੱਲ ਦੀ ਸਿਕਾਇਤ ਉਨ੍ਹਾ ਦੀ ਮਾਤਾ ਪਾਸ ਕੀਤੀ ਗਈ ਤਾ ਆਪ ਨੇ ਫਰਮਾਇਆ ਕਿ ਤੀਵੀਆ ਜੇ ਉਨ੍ਹਾ ਦੇ ਤੀਰਾ ਤੋਂ ਐਨੀਆ ਹੀ ਘਬਰਾਦੀਆ ਹਨ, ਤਾ ਉਹ ਤਾਬੇ ਦੀਆ ਗਾਗਰਾ ਕਿਉ ਨਹੀਂ ਲੈ ਕੇ ਆਉਦੀਆ? ਜਦ ਉਨ੍ਹਾ ਨੇ ਤਾਬੇ ਦੀਆ ਗਾਗਰਾ ਵਰਤਣੀਆ ਸੁਰੂ ਕੀਤੀਆ, ਤਾ ਉਨ੍ਹਾ ਨੂੰ ਆਪਣੇ ਤੀਰਾ ਦਾ ਅਜੇਹਾ ਕਰਾਰਾ ਨਿਸਾਨਾ ਬਣਾਇਆ ਕਿ ਉਨ੍ਹਾ ਵਿਚ ਵੀ ਛੇਦ ਪੈ ਗਿਆ। ਛੇਤੀ ਹੀ ਖੂਹ ਉਤੇ ਪਾਣੀ ਭਰਨ ਵਾਲੀਆ ਭੀੜਾ ਦਾ ਆਉਣਾ ਬੰਦ ਹੋ ਗਿਆ।

ਗੁਰੂ ਸਾਹਿਬ ਨੂੰ ਸਰੀਰਕ ਕਸਰਤ ਦਾ ਵੀ ਬਹੁਤ ਸੌਕ ਸੀ ਤੇ ਉਹ ਸਦਾ ਆਪਣੇ ਸਾਥੀਆ ਨੂੰ ਆਪਣੇ ਨਾਲ ਜਾ ਇਕ ਦੂਜੇ ਨਾਲ ਘੋਲ ਕਰਨ ਲਈ

---

1 ਕਈ ਸਿੱਖ ਇਤਿਹਾਸਕਾਰਾ ਨੇ ਲਿਖਿਆ ਹੈ ਕਿ ਭੀਖਣ ਸਾਹ ਪਿੰਡ ਘੜਦਾ ਮੀਰਾ ਜਿਲ੍ਹਾ ਕਰਨਾਲ ਦਾ ਰਹਿਣ ਵਾਲਾ ਸੀ ਤੇ ਉਸ ਨੇ ਆਪਣੇ ਘਰ ਵਿਚ ਹੀ ਇਕ ਅਚੰਭਾ ਕਰਨ ਵਾਲੀ ਰੌਸਨੀ ਵੇਖੀ ਸੀ।

ਵੰਗਾਰਦੇ ਰਹਿੰਦੇ ਸਨ। ਗੁਰੂ ਤੇਗ਼ ਬਹਾਦਰ ਅਸਾਮ ਤੋ ਮੁੜਨ ਪਿਛੋ ਪੰਜਾਬ ਚਲੇ ਆਏ, ਪਰ ਆਪਣੇ ਪਰਵਾਰ ਨੂੰ ਉਹ ਪਟਨਾ ਸਾਹਿਬ ਹੀ ਛੱਡ ਗਏ, ਤਾ ਜੋ ਉਨ੍ਹਾ ਦੇ ਸਪੁੱਤਰ ਦੀ ਪੜ੍ਹਾਈ ਵਿਚ ਵਿਘਨ ਨਾ ਪਵੇ। ਪਰ ਛੇਤੀ ਹੀ ਪਿਛੋ ਉਨ੍ਹਾ ਨੂੰ ਆਨੰਦਪੁਰ ਬੁਲਾ ਲਿਆ ਗਿਆ ਜਿਸ ਥਾ ਨੂੰ ਖਰੀਦ ਕੇ ਗੁਰੂ ਸਾਹਿਬ ਨੇ ਉਸ ਉਤੇ ਉਸਾਰੀ ਕਰਨੀ ਸੁਰੂ ਕਰ ਦਿਤੀ ਸੀ। ਸਿਵਾਲਿਕ ਦੀਆ ਪਹਾੜੀਆ ਨਾਲ ਘਿਰੀ ਹੋਈ ਇਹ ਰਮਣੀਕ ਥਾ ਭਗਤੀ ਲਈ ਬੜੀ ਇਕਾਤ ਤੇ ਨਿਵੇਕਲੀ ਸੀ। ਖਾਸ ਕਰ ਉਨ੍ਹਾ ਦੇ ਸੰਬੰਧੀਆ ਤੋ, ਜਿਨ੍ਹਾ ਗੁਰੂ ਤੇਗ਼ ਬਹਾਦਰ ਨੂੰ ਬੜਾ ਚਿੰਤਾਤੁਰ ਕਰ ਰਖਿਆ ਸੀ ਤੇ ਜਿਨ੍ਹਾ ਨੂੰ ਸਦਾ ਲਈ ਛਡ ਕੇ ਇਥੇ ਆ ਰਹਿਣਾ ਹੀ ਉਨ੍ਹਾ ਨੇ ਯੋਗ ਸਮਝਿਆ ਸੀ। ਪਰ ਹੁਣ ਇਸ ਤੋ ਵੀ ਗੰਭੀਰ ਇਕ ਵੰਗਾਰ ਉਨ੍ਹਾ ਦੇ ਸਾਹਮਣੇ ਆ ਖੜੋਤੀ ਸੀ।

ਕਸਮੀਰ ਦੇ ਪੰਡਤਾ ਦਾ ਇਕ ਪ੍ਰਤੀਨਿਧ ਮੰਡਲ ਗੁਰੂ ਸਾਹਿਬ ਦੇ ਦਰਬਾਰ ਵਿਚ ਹਾਜਰ ਹੋਇਆ ਤੇ ਬੇਨਤੀ ਕੀਤੀ ਕਿ ਉਥੋ ਦਾ ਮੁਗਲ ਸੂਬੇਦਾਰ ਉਨ੍ਹਾ ਨੂੰ ਇਸਲਾਮ ਕਬੂਲ ਕਰਨ ਲਈ ਮਜਬੂਰ ਕਰ ਰਿਹਾ ਹੈ। ਉਸਨੇ ਆਖਿਆ ਹੈ ਕਿ ਜੇ ਉਹ ਅਜੇਹਾ ਨਹੀਂ ਕਰਨਗੇ ਤਾ ਉਨ੍ਹਾ ਨੂੰ ਮੌਤ ਦੇ ਘਾਟ ਉਤਾਰ ਦਿਤਾ ਜਾਵੇਗਾ।[1] ਇਹ ਵੇਖ ਕੇ ਅਸੀਂ ਗੁਰੂ ਨਾਨਕ ਦੇ ਘਰ ਦੀ ਸਰਨ ਲਈ ਹੈ ਤੁਹਾਡੇ ਬਿਨਾ ਹੁਣ ਸਾਡੀ ਇੱਜਤ ਤੇ ਧਰਮ ਦਾ ਕੋਈ ਹੋਰ ਰਾਖਾ ਨਹੀਂ।'

1 ਔਰੰਗਜੇਬ ਜ਼ਾਤੀ ਤੌਰ ਉਤੇ ਤਾ ਬੜਾ ਪ੍ਰਹੇਜਗਾਰ ਕੁਰਾਨ ਦਾ ਪਾਠੀ ਤੇ ਅਤਿਅੰਤ ਸੰਜਮੀ ਪੁਰਸ ਸੀ, ਪਰ ਹਿੰਦੂਆ ਨਾਲ ਉਸਦਾ ਵਤੀਰਾ ਬੜਾ ਵਿਤਕਰੇ ਭਰਿਆ ਤੇ ਅਤਿਆਚਾਰੀ ਸੀ। ਹਰ ਹਿੰਦੂ ਨੂੰ ਹਿੰਦੂ ਹੋਣ ਕਰਕੇ ਹੀ ਜਜੀਆ (ਵਾਧੂ ਕਰ) ਦੇਣਾ ਪੈਦਾ ਸੀ ਤੇ ਹੋਰ ਵੀ ਕਈ ਤਰ੍ਹਾ ਦੇ ਅਤਿਆਚਾਰ ਸਹਿਣੇ ਪੈਦੇ ਸਨ। ਕਿੰਨੇ ਹੀ ਪ੍ਰਸਿੱਧ ਹਿੰਦੂ ਮੰਦਰ ਉਸਨੇ ਢਾਹ ਦਿਤੇ। ਹਿੰਦੂਆ ਨੂੰ ਸਰਕਾਰੀ ਨੌਕਰੀ ਤੋਂ ਵਰਜ ਦਿਤਾ। ਅਰਬੀ ਘੋੜੇ ਉਤੇ ਜਾ ਪਾਲਕੀ ਵਿਚ ਬੈਠ ਕੇ ਜਾਣਾ ਹਿੰਦੂਆ ਲਈ ਮਨ੍ਹਾ ਹੋ ਗਿਆ। ਹਿੰਦੂਆ ਦੇ ਕਈ ਮੇਲੇ ਖਤਮ ਕਰ ਦਿਤੇ ਗਏ। ਉਨ੍ਹਾ ਦੇ ਮਾਲ ਉਤੇ ਚੁੰਗੀ ਦੂਣੀ ਕਰ ਦਿਤੀ ਗਈ। ਹੁੰਦਾ ਵੀ ਕਿਉ ਨਾ, ਜਦ ਕਿ ਉਸਨੇ ਆਪਣੇ ਪਿਤਾ ਨੂੰ ਬੰਦੀ ਵਿਚ ਪਾ ਰਖਿਆ ਸੀ, ਜਿਥੇ ਕੈਦ ਵਿਚ ਹੀ ਉਸਦਾ ਅੰਤ ਹੋ ਗਿਆ। ਭਰਾਵਾ ਨੂੰ ਉਸ ਨੇ ਜੰਗ ਵਿਚ ਜਾ ਧੋਖੇ ਨਾਲ ਮਰਵਾ ਦਿਤਾ। ਸੂਫੀਆ ਤੇ ਸਿਆ ਮੁਸਲਮਾਨਾ ਨਾਲ ਵੀ ਉਸ ਨੇ ਬਹੁਤ ਮੰਦਾ ਸਲੂਕ ਕੀਤਾ ਕਿਉਕਿ ਉਹ ਵੀ ਉਸ ਦੇ ਸੁੰਨੀ ਮਤ ਦੇ ਅਨੁਕੂਲ ਨਹੀ ਸਨ ਚਲਦੇ। ਰਾਜ ਵਿਚੋ ਸੰਗੀਤ ਨੂੰ ਛੇਕ ਦਿਤਾ ਗਿਆ।

ਉਸਨੇ ਜਦ ਆਪਣਾ ਲਕਬ ''ਆਲਮਗੀਰ'' (ਦੁਨੀਆ ਦਾ ਬਾਦਸਾਹ) ਰਖਿਆ, ਤਾ ਸਹਿਨਸਾਹ ਈਰਾਨ ਜੋ ਸਿਆ ਜਾਤ ਦਾ ਮੁਸਲਮਾਨ ਸੀ, ਨੇ ਦਿੱਲੀ ਤੇ ਚੜ੍ਹਾਈ ਕਰਨ ਦੀ ਧਮਕੀ ਦਿਤੀ ਤੇ ਭਰੇ ਦਰਬਾਰ ਵਿਚ ਉਸਨੇ ਈਰਾਨ ਵਿਚ ਨਿਸਚਿਤ ਸਫੀਰ ਦੀ ਦਾਹੜੀ ਸਾੜ ਦਿਤੀ। ਮੱਕੇ ਦੇ ਕਾਜ਼ੀਆ ਨੇ ਔਰੰਗਜੇਬ ਦੇ ਗੱਦੀ ਬਹਿਣ ਤੋਂ ਪਹਿਲਾ ਉਸ ਦੀ ਭੇਟਾ ਇਸ ਕਰ ਕੇ ਕਬੂਲ ਨਹੀ ਸੀ ਕੀਤੀ ਕਿ ਉਸਨੇ ਆਪਣੇ ਪਿਤਾ ਤੇ ਭਰਾਵਾ ਨਾਲ ਅਤਿਅੰਤ ਜਾਂਗਲੀ ਸਲੂਕ ਕੀਤਾ ਸੀ। ਪਰ ਗੱਦੀ ਤੇ ਬੈਠਦਿਆ ਹੀ ਔਰੰਗਜੇਬ ਨੇ ਇਨ੍ਹਾ ਸਭਨਾ ਕਾਜ਼ੀਆ ਨੂੰ ਸੋਨੇ ਚਾਂਦੀ ਨਾਲ ਨਿਹਾਲ ਕਰ ਕੇ ਆਪਣੇ ਨਾਲ ਮਿਲਾ ਲਿਆ। ਹਾ, ਕੁਝ ਇਕ ਰਾਜਪੂਤਾ ਨੂੰ ਜਿਨ੍ਹਾ ਉਸ ਨਾਲ ਮਿਲ ਜਾਣਾ ਹੀ ਮੁਨਾਸਬ ਸਮਝਿਆ ਸੀ, ਉਸਨੇ ਚੰਗੇ ਅਹੁਦਿਆ ਤੇ ਲਗਾ ਰਖਿਆ ਸੀ। ਪਰ ਬਹੁਤੀ ਹਿੰਦੂ ਜਨਤਾ ਉਸ ਦੇ ਅਤਿਆਚਾਰ ਤੋਂ ਦੁਖੀ ਹੋ ਕੇ ਜਾ ਮੁਸਲਮਾਨ ਬਣ ਰਹੀ ਸੀ ਜਾ ਉਸਨੂੰ ਬਹੁਤ ਹੀ ਘ੍ਰਿਣਾ ਦੀ ਨਜਰ ਨਾਲ ਵੇਖਦੀ ਸੀ। (ਵੇਖੋ ਸਰ ਜਾਦੂ ਨਾਥ ਸਰਕਾਰ ਦੀ ਪੁਸਤਕ ''ਔਰੰਗਜੇਬ'')।

ਗੁਰੂ ਸਾਹਿਬ ਡੂੰਘੀ ਸੋਚ ਵਿਚ ਪੈ ਗਏ। ਜਦ ਗੋਬਿੰਦ ਰਾਏ ਜੀ ਨੇ ਆਪਣੇ ਪਰਮ-ਪਾਵਨ ਪਿਤਾ ਨੂੰ ਐਨਾ ਚਿੰਤਾਤੁਰ ਵੇਖਿਆ ਤਾ ਉਨ੍ਹਾ ਇਸ ਦਾ ਕਾਰਣ ਪੁੱਛਿਆ। ਜਦ ਗੁਰੂ ਤੇਗ ਬਹਾਦਰ ਨੇ ਦਸਿਆ ਕਿ ਕਿਵੇ ਉਨ੍ਹਾ ਪਾਸ ਕਸਮੀਰ ਦੇ ਪੰਡਤ ਫਰਿਆਦ ਲੈ ਕੇ ਆਏ ਸਨ ਤੇ ਇਸ ਤੋ ਬਿਨਾ ਉਨ੍ਹਾ ਦੇ ਦੁੱਖ ਦਾ ਹੋਰ ਕੋਈ ਦਾਰੂ ਨਹੀਂ ਸੀ ਕਿ ਕੋਈ ਮਹਾਪੁਰਸ ਉਨ੍ਹਾ ਲਈ ਆਪਣਾ ਬਲੀਦਾਨ ਦੇਵੇ ਤਾ ਗੋਬਿੰਦ ਰਾਏ ਜਿਨ੍ਹਾ ਦੀ ਉਮਰ ਉਸ ਵੇਲੇ ਕੇਵਲ ਨੌ ਵਰ੍ਹੇ ਦੀ ਸੀ, ਬੋਲੇ "ਆਪ ਤੋ ਵੱਡਾ ਮਹਾਪੁਰਸ ਹੋਰ ਕੌਣ ਹੋਵੇਗਾ? ਆਪ ਹੀ ਆਪਣਾ ਬਲੀਦਾਨ ਦੇ ਕੇ ਕਿਉ ਨਹੀਂ ਇਨ੍ਹਾ ਦਾ ਦੁਖ ਦੂਰ ਕਰ ਦਿੰਦੇ?"

ਆਪਣੇ ਮਾਸੂਮ ਬੱਚੇ ਤੋਂ ਇਹ ਦਲੇਰ ਸੁਨੇਹਾ ਸੁਣ ਕੇ ਗੁਰੂ ਸਾਹਿਬ ਨੇ ਉਨ੍ਹਾ ਨੂੰ ਆਪਣੀ ਛਾਤੀ ਨਾਲ ਲਾ ਲਿਆ, ਮੱਥਾ ਚੁੰਮਿਆ ਤੇ ਸਜਲ ਨੇਤਰਾ ਨਾਲ ਆਖਿਆ "ਮੈਨੂੰ ਤੁਹਾਡੀ ਹੀ ਚਿੰਤਾ ਸੀ।" ਗੋਬਿੰਦ ਰਾਏ ਜੀ ਨੇ ਬੜੇ ਭਰੋਸੇ ਨਾਲ ਉੱਤਰ ਦਿੱਤਾ "ਮੈਨੂੰ ਅਕਾਲ ਪੁਰਖ ਦੇ ਭਰੋਸੇ ਉਤੇ, ਜੋ ਸਭ ਦਾ ਸੰਗੀ ਤੇ ਸਹਾਈ ਹੈ, ਛੱਡ ਕੇ ਆਪ ਆਪਣੇ ਪਰਉਪਕਾਰੀ ਮਿਸਨ ਨੂੰ ਪੂਰਾ ਕਰੋ।"

ਗੁਰੂ ਤੇਗ ਬਹਾਦਰ ਇਸ ਉੱਤਰ ਨੂੰ ਸੁਣ ਕੇ ਹੋਰ ਵੀ ਪ੍ਰਸੰਨ ਹੋਏ ਤੇ ਉਨ੍ਹਾ ਕਸਮੀਰ ਦੇ ਪੰਡਤਾ ਨੂੰ ਕਹਿ ਦਿਤਾ "ਤੁਸੀਂ ਜਾ ਕੇ ਆਪਣੇ ਸੂਬੇਦਾਰ ਨੂੰ ਕਹਿ ਦਿਓ ਕਿ ਜੇ ਸਾਡਾ ਗੁਰੂ ਇਸਲਾਮ ਕਬੂਲ ਕਰ ਲਏ, ਤਾ ਅਸੀਂ ਵੀ ਇਵੇ ਹੀ ਕਰਾਗੇ। ਪਰ ਜੇ ਉਹ ਨਾ ਮੰਨੇ ਤਾ ਅਸੀਂ ਵੀ ਆਪਣੇ ਧਰਮ ਦਾ ਪਾਲਣ ਅੱਗੇ ਵਾਗ ਹੀ ਕਰਾਗੇ।" ਕਸਮੀਰ ਦੇ ਪੰਡਤ ਇਹ ਉੱਤਰ ਲੈ ਕੇ ਪ੍ਰਸੰਨ-ਚਿੱਤ ਘਰਾ ਨੂੰ ਮੁੜੇ ਤੇ ਗੁਰੂ ਤੇਗ ਬਹਾਦਰ ਛੇਤੀ ਹੀ ਪਿਛੋਂ ਪ੍ਰਚਾਰ ਲਈ ਆਗਰੇ ਵਲ ਨੂੰ ਤੁਰ ਪਏ। ਜਾਣ ਤੋਂ ਪਹਿਲਾ ਉਨ੍ਹਾ ਗੋਬਿੰਦ ਰਾਏ ਜੀ ਨੂੰ ਗੁਰ-ਗੱਦੀ ਤੇ ਬਿਠਾ ਕੇ ਉਨ੍ਹਾ ਅੱਗੇ ਮੱਥਾ ਟੇਕਿਆ ਤੇ ਸਭ ਸੰਗਤਾ ਨੂੰ ਹੁਕਮਨਾਮੇ ਭੇਜ ਦਿਤੇ ਕਿ ਉਨ੍ਹਾ ਤੋਂ ਪਿਛੋ ਦਸਵੇ ਗੁਰੂ ਜੀ ਦੇ ਹੁਕਮ ਅਗੇ ਸਿਰ ਝੁਕਾਣ।

ਗੁਰੂ ਤੇਗ ਬਹਾਦਰ ਜੀ ਨੂੰ ਧਰਮ ਉਪਦੇਸ ਕਰਦਿਆ ਅਜੇ ਥੋੜਾ ਚਿਰ ਹੀ ਹੋਇਆ ਸੀ ਕਿ ਉਨ੍ਹਾ ਨੂੰ ਆਗਰੇ ਵਿਚ ਫੜ ਲਿਆ ਗਿਆ[1] ਤੇ ਤਸੀਹੇ ਦੇ ਕੇ ਦਿੱਲੀ ਦੇ ਚਾਦਨੀ ਚੌਕ ਵਿਚ ਸਹੀਦ ਕਰ ਦਿਤਾ ਗਿਆ ਕਿਉਕਿ ਉਨ੍ਹਾ ਨੇ ਇਸਲਾਮ ਕਬੂਲ ਕਰਨ ਜਾ ਕੋਈ ਕਰਾਮਾਤ ਦਿਖਾਣ ਤੋਂ ਇਨਕਾਰ ਕਰ ਦਿਤਾ ਸੀ। ਗੁਰੂ ਸਾਹਿਬ ਦੀ ਸਹੀਦੀ ਬਾਰੇ ਗੁਰੂ ਗੋਬਿੰਦ ਸਿੰਘ ਨੇ ਲਿਖਿਆ ਹੈ "ਤਿਲਕ ਜੰਞੂ ਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ। ਧਰਮ ਹੇਤ ਸਾਕਾ ਜਿਨ ਕੀਆ। ਸੀਸ ਦੀਆ, ਪਰ ਸਿਰਰ ਨਾ ਦੀਆ।" ਕਿਸੇ ਹੋਰ ਧਰਮ ਦੀ

---

1 ਡਾ ਗੰਡਾ ਸਿੰਘ ਨੇ ਲਿਖਿਆ ਹੈ ਕਿ ਫੜੇ ਜਾਣ ਤੋਂ ਪਹਿਲਾ ਗੁਰੂ ਸਾਹਿਬ ਦੋ ਵਰ੍ਹੇ ਤੀਕ ਮਾਲਵੇ ਤੇ ਦੱਖਣ-ਪੂਰਬੀ ਪੰਜਾਬ ਵਿਚ ਪਰਚਾਰ ਕਰਦੇ ਰਹੇ। ਉਨ੍ਹਾ ਲੋਕਾ ਵਿਚ ਬਹਾਦਰੀ ਦੀ ਇਕ ਨਵੀਂ ਰੂਹ ਭਰੀ ਤੇ ਉਨ੍ਹਾ ਦੀ ਮਾਨਤਾ ਤੇ ਚੜ੍ਹਤ ਬਹੁਤ ਵਧ ਗਈ ਜਿਸ ਦਾ ਪਤਾ ਜਦ ਬਾਦਸਾਹ ਨੂੰ ਦਿਤਾ ਗਿਆ ਤਾ ਉਸਨੇ ਉਨ੍ਹਾ ਨੂੰ ਫੜ ਲਿਆ। ("ਹਿਸਟਰੀ ਆਫ਼ ਦੀ ਸਿਖਸ" ਭਾਗ I, ਪੰਨੇ 56-57)

ਰੱਖਿਆ ਲਈ ਆਪਣੀ ਜਾਨ ਦੇਣੀ ਧਰਮ ਦੇ ਇਤਿਹਾਸ ਵਿਚ ਇਕ ਅਦੁੱਤੀ ਕਾਰਨਾਮਾ ਸੀ।

ਗੁਰੂ ਤੇਗ ਬਹਾਦਰ ਦੀ ਕੱਟੀ ਹੋਈ ਦੇਹ ਚਾਦਨੀ ਚੌਕ ਵਿਚ ਪਈ ਰਹੀ, ਪਰ ਡਰਦਾ ਉਸਨੂੰ ਉਥੋ ਚੁਕਣ ਲਈ ਕੋਈ ਸਿੱਖ ਵੀ ਸਾਹਮਣੇ ਨਾ ਆਇਆ, ਭਾਵੇ ਸਾਰੇ ਸਿੱਖ ਤੇ ਹਿੰਦੂ ਜਗਤ ਦੇ ਹਿਰਦੇ ਤੜਪ ਉਠੇ ਸਨ। ਅੰਤ ਕਹਿਰ ਦੀ ਹਨੇਰੀ ਝੁੱਲੀ, ਜਿਸ ਦੇ ਪਰਦੇ ਹੇਠ ਇਕ ਲੁਬਾਣੇ ਸਿੱਖ ਨੇ, ਗੁਰੂ ਦਾ ਧੜ ਆਪਣੇ ਘਾਹ-ਫੂਸ ਦੇ ਗੱਡੇ ਵਿਚ ਲੁਕਾ ਕੇ ਚੁੱਕ ਲਿਆਦਾ ਤੇ ਆਪਣੇ ਪਿੰਡ ਰਕਾਬਗੰਜ (ਜਿਥੇ ਹੁਣ ਗੁਰਦੁਆਰਾ ਰਕਾਬਗੰਜ ਹੈ) ਲਿਆ ਕੇ ਆਪਣੀ ਝੌਪੜੀ ਨੂੰ ਅੱਗ ਲਾ ਕੇ ਉਸਦਾ ਦਾਹ-ਸਸਕਾਰ ਕੀਤਾ। ਇਕ ਰੰਘਰੇਟਾ ਸਿੱਖ ਗੁਰੂ ਸਾਹਿਬ ਦਾ ਸੀਸ ਚੁਕ ਕੇ ਆਨੰਦਪੁਰ ਵਲ ਨੂੰ ਭੱਜਾ, ਜਿਥੇ ਉਸਨੇ ਦਸਵੇਂ ਸਤਿਗੁਰੂ ਤੋਂ ਇਹ ਵਰ ਪ੍ਰਾਪਤ ਕੀਤਾ "ਰੰਗਰੇਟੇ ਗੁਰੂ ਕੇ ਬੇਟੇ।"

ਆਖਿਆ ਜਾਦਾ ਹੈ ਕਿ ਜਦ ਗੁਰੂ ਤੇਗ ਬਹਾਦਰ ਨੇ ਗੁਰੂ ਗੋਬਿੰਦ ਰਾਏ ਜੀ ਨੂੰ ਇਹ ਸਲੋਕ ਲਿਖ ਕੇ ਭੇਜਿਆ

"ਬਲ ਛੁਟਕਿਓ ਬੰਧਨ ਪਰੈ, ਕਛੂ ਨਾ ਹੋਤ ਉਪਾਇ।"

ਤਾ ਦਸਵੇ ਸਤਿਗੁਰੂ ਨੇ ਇਸ ਦਾ ਉੱਤਰ ਦਿਤਾ

"ਬਲ ਹੋਆ ਬੰਧਨ ਛੁਟੈ ਸਭ ਕਿਛੁ ਹੋਤ ਉਪਾਇ।
ਨਾਨਕ ਸਭ ਕਿਛੁ ਤੁਮਰੈ ਹਾਥ ਮਹਿ ਤੁਮ ਹੀ ਹੋਤ ਸਹਾਇ॥"[1]

ਇਹੀ ਮੋੜਾ ਸੀ, ਜੋ ਗੁਰੂ ਗੋਬਿੰਦ ਸਿੰਘ ਨੇ ਸਿੱਖ ਇਤਿਹਾਸ ਨੂੰ ਦਿੱਤਾ।[2]

---

1 ਗੁਰੂ ਗ੍ਰੰਥ ਸਾਹਿਬ ਵਿਚ ਇਹ ਸਲੋਕ ਮਹਲਾ 9 ਦਾ ਦਿਤਾ ਹੈ, ਪਰ ਕਈ ਪੁਰਾਣੀਆ ਬੀੜਾ ਵਿਚ ਮਹਲਾ 10 ਵੀ ਹੈ।

2 (ੳ) ਆਪਣੀ ਜਨਮ-ਕਥਾ "ਬਚਿਤ੍ਰ ਨਾਟਕ" ਵਿਚ ਗੁਰੂ ਗੋਬਿੰਦ ਸਿੰਘ ਨੇ ਆਪਣੀ ਬੰਸਾਵਲੀ ਸ੍ਰੀ ਰਾਮ ਚੰਦਰ ਜੀ ਦੇ ਪੁੱਤਰ, ਲਊ ਨਾਲ ਜੋੜੀ ਹੈ। ਉਨ੍ਹਾ ਤੋਂ ਹੀ "ਬੇਦੀ" ਪੈਦਾ ਹੋਏ, ਜਿਨ੍ਹਾ ਬਨਾਰਸ ਵਿਚ ਜਾ ਕੇ ਵੇਦ ਪੜ੍ਹੇ। ("ਜਿਨੈ ਬੇਦ ਪਠਿਓ ਸੋ ਬੇਦੀ ਕਹਾਏ")। ਉਨ੍ਹਾ ਵਿਚੋਂ ਇਕ ਨੇ ਜਿਸ ਦਾ ਨਾਮ ਕਾਲਕੇਤ ਸੀ, ਰਾਜਾ ਸਨੌਢ ਦੀ ਲੜਕੀ ਨਾਲ ਸਾਦੀ ਕੀਤੀ। ਉਸ ਦਾ ਪੁੱਤਰ ਸੋਢੀ ਰਾਏ ਹੋਇਆ ਜਿਸ ਤੋਂ ਸੋਢਵੰਸ ਚਲੀ। ਗੁਰੂ ਸਾਹਿਬ ਨੇ ਲਿਖਿਆ ਹੈ ਕਿ ਪਿਛਲੇ ਜਨਮ ਵਿਚ ਉਹ ਹੇਮਕੁੰਟ ਪਰਬਤ ਉਤੇ ਬੈਠ ਕੇ ਤਪੱਸਿਆ ਕਰ ਰਹੇ ਸਨ ਜਦ ਪਰਮੇਸ਼ੁਰ ਨੇ ਉਹਨਾ ਨੂੰ ਆਪਣਾ ਪੁੱਤਰ ਸਾਜ ਕੇ ਤੇ "ਸੰਤ ਉਬਾਰਨ, ਦੁਸਟ ਸੰਗਾਰਨ" ਦਾ ਸੰਦੇਸ ਦੇ ਕੇ ਸੰਸਾਰ ਵਿਚ ਪ੍ਰਵੇਸ ਕਰਨ ਦਾ ਆਦੇਸ ਦਿਤਾ।

(ਅ) ਗੁਰੂ ਗੋਬਿੰਦ ਸਿੰਘ ਜੀ ਦਾ ਚਿਹਰਾ-ਮੁਹਰਾ ਹਰ ਇਤਿਹਾਸਕਾਰ ਨੇ ਬਹੁਤ ਮਨ-ਭਾਉਣਾ, ਗਠਿਆ ਹੋਇਆ, ਬਲਵਾਨ, ਕੱਦ ਦਾ ਉੱਚਾ, ਅੰਗਾ ਦਾ ਸੁਡੌਲ, ਰੰਗ ਦਾ ਨਿਖਰਿਆ ਹੋਇਆ ਤੇ ਅਤਿਅੰਤ ਪ੍ਰਭਾਵਸਾਲੀ ਦੱਸਿਆ ਹੈ। ਹੱਥ ਉਤੇ ਚਿੱਟਾ ਬਾਜ਼, ਸੀਸ ਉਤੇ ਕਲਗੀ, ਦਸਤਾਰ ਉਚੀ ਦੁਮਾਲੇ ਵਾਲੀ, ਜਾਮਾ ਲੰਮਾ ਖੁੱਲ੍ਹਾ, ਉਪਰ ਕਮਰ-ਕੱਸਾ ਕੀਤਾ ਹੋਇਆ, ਘੋੜਾ ਨੀਲਾ, ਤੀਰ ਕਮਾਨ, ਤਲਵਾਰ, ਤੇ ਹੋਰ ਕਈ ਅਸਤਰਾ ਸਸਤਰਾ ਨਾਲ ਉਹ ਸਦਾ ਭੂਸਿਤ ਰਹਿੰਦੇ ਸਨ।

# ਕਾਂਡ 2

ਹਮ ਇਹ ਕਾਜ ਜਗਤ ਮੋ ਆਏ।
ਧਰਮ ਹੇਤ ਗੁਰਦੇਵਿ ਪਠਾਇ।
ਜਹਾ ਤਹਾ ਤੁਮ ਧਰਮ ਬਿਥਾਰੋ।
ਦੁਸਟ ਦੋਖਯਨਿ ਪਕਰਿ ਪਛਾਰੋ।੪੨।।

- ਬਿਚਿਤ੍ਰ ਨਾਟਕ

ਆਪਣੇ ਪਿਤਾ ਦੀ ਸ਼ਹੀਦੀ ਪਿਛੋਂ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਨਿਸਚਾ ਹੋਰ ਵੀ ਪੱਕਾ ਹੋ ਗਿਆ ਕਿ ਸਿੱਖ ਧਰਮ ਨੂੰ ਇਕ ਨਵੀਂ ਕ੍ਰਾਂਤੀ ਵਿਚੋਂ ਲੰਘਣਾ ਹੀ ਪਵੇਗਾ। ਮੁਗਲ ਸਾਮਰਾਜ ਨਾਲ ਟੱਕਰ ਲੈਣ ਤੋ ਬਿਨਾ ਹੁਣ ਕੋਈ ਹੋਰ ਚਾਰਾ ਨਹੀਂ ਸੀ ਰਹਿ ਗਿਆ। ਉਨ੍ਹਾ ਦੇ ਪੜਦਾਦਾ, ਗੁਰੂ ਹਰਿਗੋਬਿੰਦ ਨੇ, ਗੁਰੂ ਅਰਜਨ ਦੇਵ ਦੀ ਸ਼ਹਾਦਤ ਪਿਛੋਂ ਇਹ ਪਿਰਤ ਅਗੇ ਤੋਰ ਦਿਤੀ ਸੀ, ਪਰ ਛੇਤੀ ਹੀ ਸਿਖ-ਧਰਮ ਮੁੜ ਸ਼ਾਂਤਮਈ ਵਲ ਪ੍ਰੇਰਿਆ ਗਿਆ ਸੀ। ਗੁਰੂ ਘਰ ਨਾਲ ਖ਼ੂਨ ਦੇ ਰਿਸ਼ਤੇ ਰਾਹੀਂ ਸੰਬੰਧਤ ਲੋਕਾ ਨੇ ਗੁਰਗੱਦੀ ਲਈ ਸਾਜ਼ਸ਼ਾ ਕਰਨੀਆ ਸ਼ੁਰੂ ਕਰ ਦਿਤੀਆ ਤੇ ਕਈ ਵੇਰ ਦਿੱਲੀ ਦੇ ਸ਼ਹਿਨਸ਼ਾਹ ਨੂੰ ਆਪਣੇ ਨਾਲ ਰਲਾ ਲਿਆ, (ਜਿਵੇਂ ਰਾਮ ਰਾਏ ਜੀ ਨੇ)। ਮੁਗਲ ਸਾਮਰਾਜ ਲਈ ਇਸ ਤੋਂ ਵਧੀਕ ਪ੍ਰਸੰਨ ਕਰਨ ਵਾਲੀ ਗੱਲ ਹੋਰ ਕਿਹੜੀ ਹੋ ਸਕਦੀ ਸੀ, ਕਿ ਉਹ ਯੁੱਧ ਕਰਨ ਦੀ ਥਾ ਗੁਰ-ਗੱਦੀ ਦਾ ਫੈਸਲਾ ਕਰਨ ਲਈ ਸਾਲਸ ਬਣੇ, ਜਾ ਸਿੱਖਾ ਦੀ ਆਪੋ ਵਿਚ ਦੀ ਦੁਫੇੜ ਤੋਂ ਲਾਭ ਉਠਾ ਕੇ ਆਪਣੀ ਰਾਜ-ਸੱਤਾ ਨੂੰ ਹੋਰ ਵੀ ਪੱਕਾ ਕਰੇ। ਗੁਰੂ ਗੋਬਿੰਦ ਸਿੰਘ ਦੇ ਸਮੇ ਵਿਚ ਮਸੰਦ (ਜਿਨ੍ਹਾ ਦਾ ਕੰਮ ਸਿੱਖਾ ਤੋਂ ਕਾਰ-ਭੇਟਾ ਲੈ ਕੇ ਗੁਰੂ ਤਕ ਪਹੁੰਚਾਣਾ ਸੀ) ਐਨੇ ਬਲਵਾਨ ਹੋ ਗਏ ਸੀ ਕਿ ਉਹ ਸਮਝਦੇ ਸਨ ਕਿ ਉਹ ਜਿਸ ਨੂੰ ਚਾਹੁਣ ਗੁਰੂ ਬਣਾ ਸਕਦੇ ਜਾ ਇਸ ਪਦ ਤੋਂ ਹਟਾ ਸਕਦੇ ਸਨ। ਉਨ੍ਹਾ ਥਾਉਂ ਥਾਈਂ ਆਪਣੀ ਪੂਜਾ ਵੀ ਸ਼ੁਰੂ ਕਰਵਾ ਰਖੀ ਸੀ। ਸਿੱਖ ਸੇਵਕਾ ਤੋਂ ਉਹ ਕਾਰ-ਭੇਟ ਸਖ਼ਤੀ ਨਾਲ ਵਸੂਲ ਕਰਦੇ ਤੇ ਉਨ੍ਹਾ ਦੇ ਸਾਹਮਣੇ ਆਪਣੇ ਆਚਰਣ ਨੂੰ ਉੱਚਾ-ਸੁੱਚਾ ਪੇਸ਼ ਕਰਨ ਦੀ ਥਾ ਰੰਗ-ਰਲੀਆ ਮਾਣਨ, ਐਸ਼ ਤੇ ਰਾਜ-ਪ੍ਰਤਾਪ ਦੇ ਵਾਲੀ ਹੋਣ ਦਾ ਭੁਲੇਖਾ ਪਾਂਦੇ ਸਨ। ਜਦੋਂ ਤੋਂ ਗੁਰੂ ਅਮਰਦਾਸ ਜੀ ਨੇ ਗੁਰ-ਗੱਦੀ

ਨੂੰ ਘਰ ਵਿਚ ਰਖਣ ਦਾ ਫੈਸਲਾ ਕੀਤਾ ਸੀ, ਕਿਸੇ ਵੀ ਗੁਰੂ ਨੂੰ ਆਪਣੇ ਸਰੀਕਾ ਵਲੋ ਅਮਨ-ਚੈਨ ਨਾਲ ਦਿਨ ਕੱਟਣੇ ਨਸੀਬ ਨਹੀਂ ਸਨ ਹੋਏ। ਜ਼ਾਇਦਾਦ ਤੇ ਗੱਦੀ ਦਾ ਜਬ੍ਹਾ ਤੇ ਸਮਾਜੀ ਤਾਕਤ ਸਰੀਕਾ ਵਲੋ ਇਨ੍ਹਾ ਲਈ ਘੋਲ ਹੋ ਰਿਹਾ ਸੀ, ਨਾ ਕਿ ਆਤਮਕ ਪ੍ਰਭੂ-ਸੱਤਾ ਲਈ, ਜਾ ਨਿਮਰਤਾ ਨਾਲ ਆਪਾ ਸਮਰਪਨ ਕਰਨ ਲਈ, ਜਾ ਸਿੱਖ-ਸੇਵਕਾ ਦੀ ਆਤਮਕ ਤੇ ਸਮਾਜਕ ਸੇਵਾ ਸੰਭਾਲ ਲਈ ਜਿਸ ਲਈ ਸਿੱਖ ਸਤਿਗੁਰੂ ਜੂਝ ਰਹੇ ਸਨ।

ਜਦ ਇਕ ਨੌ ਸਾਲ ਦਾ ਬੱਚਾ ਐਨੇ ਵਿਸੈਲੇ ਵਾਯੂਮੰਡਲ ਨਾਲ ਘਿਰਿਆ ਹੋਵੇ ਸਰੀਕਾ ਦਾ ਸਾੜਾ, ਸਾਮਰਾਜ ਦੀ ਕੈਰੀ ਅੱਖ, ਮਸੰਦਾ ਦੀ ਆਪਹੁਦਰੀ, ਹਿੰਦੂ ਸਮਾਜ ਦੀ ਸਾਹ-ਸੱਤ ਹੀਣਤਾ, ਵਸੀਲਿਆ ਦੀ ਘਾਟ - ਤਾ ਉਸਦਾ ਇੱਕੋ ਵੇਰ ਇਨ੍ਹਾ ਸਭ ਰੁਕਾਵਟਾ ਨੂੰ ਹੂੰਝ ਕੇ ਇਕ ਨਵੀਂ ਕੌਮ ਨੂੰ ਜਨਮ ਦੇਣ ਦਾ ਇਰਾਦਾ ਤੇ ਉਤਸਾਹ ਇਕ ਕਰਾਮਾਤ ਨਹੀਂ, ਤਾ ਹੋਰ ਕੀ ਹੈ?

ਪਰ, ਜਿਥੇ ਐਨੀਆ ਥੁੜ੍ਹਾ ਸਨ, ਉਥੇ ਕੁਝ ਤਾਕਤਾ ਗੁਰੂ ਸਾਹਿਬ ਦਾ ਸਦੀਵੀ ਸਾਥ ਵੀ ਦੇ ਰਹੀਆ ਸਨ। ਸਭ ਤੋਂ ਪਹਿਲਾ ਸੀ, ਉਨ੍ਹਾ ਦਾ ਅਕਾਲ ਪੁਰਖ ਵਿਚ ਅਟੁੱਟ ਵਿਸਵਾਸ। ਫਿਰ ਉਨ੍ਹਾ ਦੇ ਸਿੱਖ-ਸੇਵਕ, ਹਿੰਦੋਸਤਾਨ, ਲੰਕਾ, ਅਫਗਾਨਿਸਤਾਨ, ਤਿੱਬਤ ਤੇ ਮਧ-ਏਸੀਆ ਵਿਚ ਦੂਰ ਦੂਰ ਤੀਕ ਫੈਲੇ ਹੋਏ ਸਨ, ਜਿਨ੍ਹਾ ਲਈ ਗੁਰੂ ਦਾ ਕੋਈ ਵੀ ਹੁਕਮ ਮੋੜਨਾ ਆਪਣੀ ਆਤਮਾ ਨੂੰ ਮਾਰਨ ਦੇ ਬਰਾਬਰ ਸੀ। ਉਹ ਗੁਰੂ ਤੋਂ ਆਤਮ-ਦਾਨ ਤੇ ਅਸੀਰਵਾਦ ਲੈਣ ਲਈ ਆਪਣਾ ਤਨ, ਮਨ, ਧਨ ਅਰਪਣ ਕਰਨ ਨੂੰ ਸਦਾ ਤਤਪਰ ਰਹਿੰਦੇ ਸਨ। ਛੋਟੇ ਤੋਂ ਛੋਟੇ ਕਿਸਾਨ, ਦੁਕਾਨਦਾਰ ਤੇ ਕਿਰਤੀ ਤੋ ਲੈ ਕੇ ਵੱਡੇ ਵੱਡੇ ਸੌਦਾਗਰਾ ਤੇ ਸਹਿਨਸਾਹਾ ਤੀਕ ਉਨ੍ਹਾ ਦੇ ਮੁਰੀਦ ਤੇ ਸੇਵਕ ਸਨ। ਪਰ ਉਹ ਇਕ ਆਤਮਕ ਤੇ ਸਮਾਜਕ ਤਾਕਤ ਭਾਵੇ ਸਨ, ਪਰ ਰਾਜਸੀ ਤੌਰ ਤੇ ਉਨ੍ਹਾ ਦੀ ਸੱਤਾ ਨਾ ਹੋਣ ਦੇ ਬਰਾਬਰ ਸੀ। ਇਨ੍ਹਾ ਵਿਚ ਹੀ ਜਿਥੇ ਗੁਰੂ ਨੇ ਆਤਮਕ ਆਸ ਦੀ ਚਿਣਗ ਹੋਰ ਜਗਾਣੀ ਸੀ, ਉਥੇ ਉਨ੍ਹਾ ਨੂੰ ਇਕ ਫੈਸਲਾਕੁਨ ਰਾਜਸੀ ਸਕਤੀ ਵਿਚ ਵੀ ਬਦਲ ਦੇਣਾ ਸੀ।

ਇਸ ਲਈ ਉਨ੍ਹਾ ਨੇ ਮਸੰਦਾ ਦੇ ਅਖ਼ਤਿਆਰ ਖੋਹ ਕੇ ਹਰ ਸਿੱਖ ਨੂੰ ਹੁਕਮ ਦਿਤਾ ਕਿ ਉਹ ਕਾਰ-ਭੇਟ ਵਰ੍ਹੇ ਦੇ ਵਰ੍ਹੇ ਜਦ ਉਹ ਗੁਰੂ ਦਰਸਨਾ ਨੂੰ ਆਵੇ, ਤਾ ਆਪ ਨਾਲ ਲੈ ਕੇ ਆਵੇ। ਰੁਪਏ ਪੈਸੇ ਦੇ ਨਾਲ ਹੀ ਯਥਾ-ਸਕਤ ਘੋੜੇ ਤੇ ਸਸਤ੍ਰ ਵੀ ਗੁਰੂ ਦੀ ਭੇਟਾ ਕੀਤੇ ਜਾਣ। ਜੋ ਸਿੱਖ ਗੁਰੂ ਦੇ ਹਜੂਰ ਰਹਿਣ ਤੇ ਉਹ ਵੀ ਜੋ ਵੇਲੇ ਸਿਰ ਹੁਕਮ ਦੇਣ ਤੇ ਪੁੱਜ ਸਕਣ, ਸਸਤਰਾ ਦਾ ਅਭਿਆਸ ਕਰਨ।

ਗੁਰੂ ਸਾਹਿਬ ਨੇ ਇਕ ਬਹੁਤ ਵੱਡਾ ਨਗਾਰਾ ਵੀ ਬਣਾਇਆ, ਜਿਸ ਦਾ ਨਾਉ "ਰਣਜੀਤ ਨਗਾਰਾ" ਰਖਿਆ ਗਿਆ। ਸਵੇਰੇ-ਸਾਮ ਇਸ ਨੂੰ ਵਜਾਇਆ ਜਾਦਾ ਸੀ ਜਿਵੇ ਰਾਜ-ਦਰਬਾਰਾ ਦੀ ਰੀਤ ਹੈ। ਸਿਕਾਰ ਉਤੇ ਚੜ੍ਹਨਾ ਉਨ੍ਹਾ ਦਾ ਨਿਤ-ਕਰਮ ਬਣ ਗਿਆ। ਸਰੀਰਕ ਕੌਸਰਤ ਤੇ ਹਥਿਆਰਾ ਦੀ ਸਿਖਲਾਈ ਹਜ਼ੂਰੀ ਸਿੱਖਾ ਲਈ

ਲਾਜਮੀ ਬਣਾ ਦਿਤੀ ਗਈ। ਗੁਰੂ ਸਾਹਿਬ ਨੇ ਆਪ ਵੀ ਹਰ ਤਰ੍ਹਾ ਦੇ ਹਥਿਆਰ ਚਲਾਣ ਵਿਚ ਨਿਪੁੰਨਤਾ ਹਾਸਲ ਕੀਤੀ। ਪਰ ਇਸ ਦੇ ਨਾਲ ਹੀ ਉਨ੍ਹਾ ਸਿੱਖਾ ਦੀ ਆਤਮਕ ਜਾਗ੍ਰਤੀ ਨੂੰ ਵੀ ਕਦੀ ਅੱਖੋਂ ਓਹਲੇ ਨਾ ਹੋਣ ਦਿਤਾ। ਸਵੇਰੇ ਸਾਮ ਕੀਰਤਨ-ਦਰਬਾਰ ਤੇ ਕਥਾ ਉਪਦੇਸ ਰਾਹੀਂ ਉਨ੍ਹਾ ਦੀ ਆਤਮਾ ਨੂੰ ਵੀ ਸੰਤੁਸਟ ਤੇ ਉਜਾਗਰ ਕੀਤਾ ਜਾਦਾ ਸੀ, ਤਾ ਕਿ ਸਿੱਖ ਜੋ ਵੀ ਕਰਨ, ਪਰਮੇਸ਼ੁਰ-ਨਮਿੱਤ ਤੇ ਉਸਨੂੰ ਸਦਾ ਹਾਜਰ ਨਾਜਰ ਜਾਣ ਕੇ ਕਰਨ। ਇਸ ਤੇ ਬਿਨਾ ਪੰਜਾਬੀ, ਸੰਸਕ੍ਰਿਤ, ਫਾਰਸੀ ਤੇ ਅਰਬੀ ਦੀ ਪੜ੍ਹਾਈ ਦਾ ਉਚੇਚਾ ਪ੍ਰਬੰਧ ਕੀਤਾ ਗਿਆ ਤੇ ਪੁਰਾਣੇ ਸਭ ਇਤਿਹਾਸ-ਮਿਥਿਹਾਸ ਦੀ ਜਾਣਕਾਰੀ ਸਿੱਖਾ ਨੂੰ ਕਰਾਈ ਗਈ। ਦੇਸ-ਪ੍ਰਦੇਸ ਤੋਂ ਅਨੇਕਾ ਕਵੀ ਵੀ ਗੁਰੂ ਦੇ ਦਰਬਾਰ ਇਕੱਠੇ ਹੋ ਗਏ, (ਇਨ੍ਹਾ ਦੀ ਗਿਣਤੀ 52 ਦਸੀ ਗਈ ਹੈ) ਜਿਨ੍ਹਾ ਨੂੰ ਸਤਿਗੁਰਾ ਨੇ ਬਹੁਤ ਮਾਣ ਤੇ ਧਨ ਦੇ ਕੇ ਆਪਣੇ ਕੋਲ ਰਖ ਲਿਆ। ਇਨ੍ਹਾ ਦਾ ਕੰਮ ਪ੍ਰਾਚੀਨ ਇਤਿਹਾਸ, ਮਿਥਿਹਾਸ ਤੇ ਗਿਆਨ ਨੂੰ ਲੋਕ-ਭਾਸਾ ਵਿਚ ਉਲਥਾਣ ਦਾ ਸੀ।

ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਦੀ ਆਭਾ ਤੇ ਵਧਦੀ ਸਕਤੀ ਨੂੰ ਵੇਖ ਕੇ ਆਸ ਪਾਸ ਦੇ ਪਹਾੜੀ ਰਾਜੇ ਭੈ-ਭੀਤ ਹੋ ਉਠੇ। ਖਾਸ ਕਰ ਕਹਿਲੂਰ (ਬਿਲਾਸਪੁਰ) ਦੇ ਰਾਜਾ ਭੀਮ ਚੰਦ ਨੂੰ ਜਿਸ ਦੇ ਰਾਜ ਵਿਚ ਆਨੰਦਪੁਰ ਦਾ ਨਗਰ ਉਸਾਰਿਆ ਗਿਆ ਸੀ, ਬਹੁਤ ਹੀ ਡਰ ਲਗਿਆ ਤੇ ਉਹ ਗੁਰੂ ਸਾਹਿਬ ਵਿਰੁਧ ਕਈ ਤਰ੍ਹਾ ਦੀਆ ਘਿਣਾਉਣੀਆ ਵਿਉਤਾ ਗੁੰਦਣ ਲਗ ਪਿਆ। ਜਦ ਮਸੰਦਾ ਨੂੰ ਇਸ ਗੱਲ ਦੀ ਸੂਹ ਮਿਲੀ ਤਾ ਉਨ੍ਹਾ ਮਾਤਾ ਗੁਜਰੀ ਜੀ ਨੂੰ ਬੇਨਤੀ ਕੀਤੀ ਕਿ ਉਹ ਗੁਰੂ ਸਾਹਿਬ ਨੂੰ ਸਮਝਾਉਣ ਕਿ ਉਨ੍ਹਾ ਨੂੰ ਸਾਹੀ ਠਾਠ-ਬਾਠ ਤੇ ਫੌਜੀ ਤਾਕਤ ਜਮ੍ਹਾ ਕਰਨ ਜਾ ਨਗਾਰੇ ਕੁੱਟਣ ਦੀ ਥਾ ਸਿੱਖ-ਮਤ ਨੂੰ ਆਤਮਾ-ਪਰਮਾਤਮਾ ਦੀ ਸੋਝੀ ਤੀਕ ਹੀ ਸੀਮਿਤ ਰੱਖਣਾ ਚਾਹੀਦਾ ਹੈ। ਅਜੇਹਾ ਨਾ ਹੋਵੇ ਕਿ ਕਲ੍ਹ ਨੂੰ ਰਾਜੇ ਕ੍ਰੋਧ ਵਿਚ ਆ ਕੇ ਗੁਰੂ ਸਾਹਿਬ ਨਾਲ ਲੋਹਾ ਲੈਣ ਤੇ ਮਜਬੂਰ ਹੋ ਜਾਣ। ਮਸੰਦਾ ਨੂੰ ਇਹ ਵੀ ਡਰ ਸੀ ਕਿ ਜੇ ਗੁਰੂ ਬਹੁਤੇ ਸਕਤੀਸਾਲੀ ਹੋ ਗਏ ਤਾ ਉਨ੍ਹਾ ਦੀ ਆਪਣੀ ਵੀ ਖ਼ੈਰ ਨਹੀਂ ਸੀ।

ਪਰ ਗੁਰੂ ਸਾਹਿਬ ਉਤੇ ਮਾਤਾ ਜੀ ਦੀ ਸਮਝਾਉਣੀ ਦਾ ਕੋਈ ਬਹੁਤਾ ਪ੍ਰਭਾਵ ਨਾ ਪਿਆ। ਇਨ੍ਹਾ ਦਿਨਾ ਵਿਚ ਅਸਾਮ ਦਾ ਰਾਜਾ ਰਤਨ ਰਾਏ ਬਹੁਤ ਸਾਰੀਆਂ ਬਹੁਮੁੱਲੀਆ ਭੇਟਾ ਲੈ ਕੇ ਗੁਰੂ-ਦਰਬਾਰ ਵਿਚ ਹਾਜਰ ਹੋਇਆ। ਇਨ੍ਹਾ ਵਿਚ ਇਕ ਹਾਥੀ ਦੰਦ ਦੀ ਬਣੀ ਤਖਤ ਦੀ ਸਕਲ ਦੀ ਇਕ ਖੇਡ ਸੀ, ਜਿਸ ਵਿਚੋਂ ਪੁਤਲੀਆ ਨਿਕਲ ਕੇ ਚੌਪੜ ਖੇਡਦੀਆ ਸਨ। ਇਕ ਹਾਥੀ ਸੀ, ਸੋਨੇ ਦੀ ਝੁੱਲ ਵਾਲਾ, ਜੋ ਕਈ ਕਿਸਮ ਦੇ ਕਰਤਬ ਕਰ ਸਕਦਾ ਸੀ। ਹੋਰ ਵੀ ਅਨੇਕਾ ਵਸਤਾ ਅਜੇਹੀਆ ਸਨ। ਇਹ ਰਤਨ ਰਾਏ ਅਸਾਮ ਦੇ ਰਾਜਾ ਰਾਮ ਰਾਏ ਦਾ ਪੁੱਤਰ ਸੀ। ਗੁਰੂ ਤੇਗ ਬਹਾਦਰ ਜਦ ਅਸਾਮ ਦੇ ਦੌਰੇ ਤੇ ਗਏ ਸਨ, ਤਾ ਉਨ੍ਹਾ ਬੇਔਲਾਦ ਰਾਮ ਰਾਏ

ਨੂੰ ਪੁੱਤਰ ਦਾ ਵਰ ਦਿਤਾ ਸੀ। ਰਤਨ ਰਾਏ ਦੇ ਜਨਮ ਉਤੇ ਰਾਜੇ ਨੇ ਤੇ ਉਥੇ ਦੀ ਪਰਜਾ ਨੇ ਬਹੁਤ ਖੁਸੀਆ ਮਨਾਈਆ ਸਨ। ਇਹ ਭੇਟਾ ਗੁਰੂ ਸਾਹਿਬ ਦੇ ਵਰਦਾਨ ਲਈ ਕ੍ਰਿਤਗੱਤਾ ਦਾ ਪ੍ਰਗਟਾਵਾ ਸੀ।

ਰਾਜਾ ਭੀਮ ਚੰਦ ਵੈਰ ਕਮਾਣ ਉਤੇ ਤੁਲਿਆ ਹੋਇਆ ਸੀ, ਪਰ ਉਸ ਦੇ ਦਰਬਾਰੀਆ ਨੇ ਉਸਨੂੰ ਅਜੇਹਾ ਕਰਨ ਤੋ ਹੋੜਿਆ ਤੇ ਗੁਰੂ ਦੇ ਦਰਬਾਰ ਵਿਚ ਹਾਜਰ ਹੋਣ ਲਈ ਪ੍ਰੇਰਨਾ ਦਿਤੀ। ਰਾਜਾ ਭੀਮ ਚੰਦ ਨੇ ਇਵੇ ਹੀ ਕੀਤਾ ਪਰ ਜਦ ਉਸਨੇ ਗੁਰੂ ਦਰਬਾਰ ਦੀ ਸਾਨ-ਸੌਕਤ ਸਿੱਖਾ ਦੀ ਵਧਦੀ ਹੋਈ ਫੌਜੀ ਸਕਤੀ, ਤੇ ਉਨ੍ਹਾ ਦੀ ਗੁਰੂ ਪ੍ਰਤੀ ਅਚੂਕ ਸਰਧਾ ਤੇ ਭਗਤੀ ਨੂੰ ਡਿੱਠਾ, ਤਾ ਉਸਦਾ ਮਨ ਸਾੜੇ ਤੇ ਕਲੇਸ ਨਾਲ ਭਰ ਗਿਆ। ਘਰ ਪਹੁੰਚ ਕੇ ਉਸਨੇ ਇਕ ਵਿਉਤ ਗੁੰਦੀ ਜਿਸ ਰਾਹੀਂ ਉਹ ਗੁਰੂ-ਘਰ ਦੀਆ ਕੁਝ ਦੁਰਲੱਭ ਵਸਤਾ ਨੂੰ ਆਪ ਹਥਿਆ ਲਵੇ। ਉਸਨੇ ਆਪਣੇ ਇਕ ਏਲਚੀ ਰਾਹੀਂ ਗੁਰੂ ਸਾਹਿਬ ਨੂੰ ਇਹ ਸੁਨੇਹਾ ਭੇਜਿਆ ਕਿ ਜਿਹੜੇ ਤੋਹਫੇ ਉਨ੍ਹਾ ਨੂੰ ਅਸਾਮ ਦੇ ਰਾਜੇ ਨੇ ਭੇਟ ਕੀਤੇ ਹਨ ਉਹ ਕੁਝ ਚਿਰ ਲਈ ਮਾਗਵੇ ਰਾਜਾ ਭੀਮ ਚੰਦ ਦੇ ਲੜਕੇ ਦੀ ਸਾਦੀ ਉਤੇ ਵਿਖਾਵੇ ਲਈ ਭੇਜ ਦੇਣ। ਗੁਰੂ ਸਾਹਿਬ ਨੇ ਉਸ ਦੇ ਧੁਰ ਅੰਦਰ ਦੇ ਭੇਦ ਨੂੰ ਜਾਣਦੇ ਹੋਏ ਇਨਕਾਰ ਕਰ ਦਿਤਾ। ਭੀਮ ਚੰਦ ਨੇ ਇਕ ਸੁਨੇਹਾ ਹੋਰ ਭੇਜਿਆ। ਗੁਰੂ ਸਾਹਿਬ ਨੇ ਫਿਰ 'ਨਾਹ' ਵਿਚ ਉੱਤਰ ਦਿਤਾ। ਅੰਤ ਬਾਕੀ ਰਾਜਿਆ ਦੀ ਲਾਈ-ਬੁਝਾਈ ਉਤੇ ਉਸਨੇ ਗੁਰੂ ਸਾਹਿਬ ਨੂੰ ਆਪਣਾ ਅੰਤਲਾ ਸੁਨੇਹਾ ਇਸ ਧਮਕੀ ਸਮੇਤ ਭੇਜਿਆ ਕਿ ਜੇ ਉਨ੍ਹਾ ਹੁਣ ਵੀ ਇਨਕਾਰ ਕੀਤਾ ਤਾ ਇਸ ਦੇ ਨਤੀਜੇ ਭਿਆਨਕ ਨਿਕਲਣਗੇ ਕਿਉਂਕਿ ਬਰਾਦਰੀ ਸਾਹਮਣੇ ਇਹ ਉਸ ਦੀ ਇੱਜਤ ਦਾ ਸਵਾਲ ਬਣ ਚੁਕਾ ਸੀ। ਪਰ ਗੁਰੂ ਸਾਹਿਬ ਉਤੇ ਇਸ ਤਾਕਤ ਦੇ ਵਿਖਾਵੇ ਦਾ ਵੀ ਕੋਈ ਪਰਭਾਵ ਨਾ ਪਿਆ।

ਇਨ੍ਹਾ ਦਿਨਾ ਵਿਚ ਗੁਰੂ ਸਾਹਿਬ ਨੂੰ ਨਾਹਨ ਦੇ ਰਾਜੇ ਦਾ ਇਕ ਸੱਦਾ-ਪੱਤਰ ਮਿਲਿਆ। ਉਸਨੇ ਉਨ੍ਹਾ ਨੂੰ ਦੂਣ ਵਾਦੀ ਵਿਚ ਸਿਕਾਰ ਲਈ ਸਦਿਆ ਸੀ। ਗੁਰੂ ਸਾਹਿਬ ਨੇ ਇਹ ਬੇਨਤੀ ਪਰਵਾਨ ਕਰ ਲਈ ਤੇ ਆਪਣੇ ਪਰਿਵਾਰ ਤੇ ਪੰਜ ਸੌ ਉਦਾਸੀ ਸਿੱਖਾਂ ਸਮੇਤ ਨਾਹਨ ਨੂੰ ਚਾਲੇ ਪਾ ਦਿਤੇ। ਜਾਣ ਲੱਗਿਆ ਉਹ ਆਨੰਦਪੁਰ ਦੇ ਬਚਾਉ ਲਈ ਵੀ ਯੋਗ ਪ੍ਰਬੰਧ ਕਰ ਗਏ। ਗੁਰੂ ਸਾਹਿਬ ਦਾ ਨਾਹਨ ਦੇ ਰਾਜੇ ਨੇ ਬੜਾ ਨਿੱਘਾ ਸਵਾਗਤ ਕੀਤਾ। ਪਾਉਂਟੇ ਦੇ ਅਸਥਾਨ ਉਤੇ ਉਨ੍ਹਾ ਦਾ ਡੇਰਾ ਲਵਾਇਆ ਗਿਆ। ਉਨ੍ਹਾ ਨੂੰ ਇਥੋ ਦੀ ਰਮਣੀਕ ਧਰਤੀ ਬੜੀ ਮਨਮੋਹਣੀ ਲੱਗੀ, ਕਾਲਿੰਦਰੀ (ਜਮਨਾ) ਦਾ ਕੰਢਾ, ਆਸ ਪਾਸ ਹਰਿਆਵਲ ਨਾਲ ਕੱਜਿਆ, ਮੌਸਮ ਸਾਵਾ, ਸਿਕਾਰ ਲਈ ਰਿੱਛ, ਬਾਰਾਸਿੰਘੇ, ਸੇਰ ਤੇ ਨੀਲਗਾਇ। ਇਥੇ ਹੀ ਉਨ੍ਹਾ ਤੇ ਉਨ੍ਹਾ ਦੇ ਦਰਬਾਰੀ ਕਵੀਆ ਨੇ ਬ੍ਰਜ ਭਾਸਾ ਵਿਚ ਬਹੁਤ ਸਾਰੀ ਕਾਵਿ-ਰਚਨਾ ਵੀ

ਕੀਤੀ।[1] ਗੁਰੂ ਗੋਬਿੰਦ ਸਿੰਘ ਦੀ ਕਵਿਤਾ ਵਿਚ ਸਬਦਾ-ਅਲੰਕਾਰਾ ਦੀ ਚੋਣ ਤੋਲ ਦੀ ਪਰਪੱਕਤਾ ਤੇ ਵਿਚਾਰਾ ਤੇ ਸੋਚ-ਸਕਤੀ ਦੀ ਵਿਸਾਲਤਾ ਅਜੇਹੀ ਪ੍ਰਭਾਵਸਾਲੀ ਹੈ, ਕਿ ਉਸਦਾ ਹਿੰਦੀ ਕਵਿਤਾ ਦੇ ਇਤਿਹਾਸ ਵਿਚ ਕੋਈ ਜੋੜ ਨਹੀ। ਧਰਮ ਯੁੱਧ ਦੀ ਪ੍ਰੇਰਨਾ ਲਈ ਤਾ ਜਿਥੇ ਵੀ ਲਿਖਿਆ ਹੈ, ਲਹੂ ਵਿਚ ਉਬਾਲਾ ਹੀ ਲੈ ਆਦਾ ਹੈ ਜਿਵੇ ਚੰਡੀ ਚਰਿਤ੍ਰ ਵਿਚ।

ਇਨ੍ਹਾ ਦਿਨਾ ਵਿਚ ਹੀ ਰਾਮ ਰਾਏ ਦੀ ਵਿਧਵਾ ਪੰਜਾਬ ਕੌਰ ਨੇ ਗੁਰੂ ਸਾਹਿਬ ਨੂੰ ਸੁਨੇਹਾ ਭੇਜਿਆ ਕਿ ਜਦ ਉਨ੍ਹਾ ਦੇ ਪਤੀ ਸਮਾਧੀ ਵਿਚ ਲੀਨ ਸਨ ਤਾ ਮਸੰਦਾ ਨੇ ਉਨ੍ਹਾ ਨੂੰ ਮਰਿਆ ਹੋਇਆ ਕਹਿ ਕੇ ਸਾੜ ਦਿਤਾ ਸੀ ਤਾ ਜੋ ਉਹ ਉਸ ਦੀ ਗੱਦੀ ਤੇ ਜਾਇਦਾਦ ਆਪ ਮੱਲ ਲੈਣ। ਗੁਰੂ ਸਾਹਿਬ ਆਪਣੇ ਰੁਝੇਵਿਆ ਦੀ ਪ੍ਰਵਾਹ ਨਾ ਕਰਦੇ ਹੋਏ ਡੇਰਾਦੂਨ ਪੁਜੇ ਤੇ ਮਸੰਦਾ ਨੂੰ ਕਰੜੀਆ ਸਜਾਵਾ ਦੇ ਕੇ ਪੰਜਾਬ ਕੌਰ ਦੀ ਆਰਥਕ ਸਥਿਤੀ ਨੂੰ ਮੁੜ ਸੁਰਜੀਤ ਕਰ ਦਿਤਾ। ਹੁਣ ਰਾਜਾ ਨਾਹਨ ਨੇ ਗੁਰੂ ਸਾਹਿਬ ਨੂੰ ਸਦਾ ਲਈ ਇਥੇ ਆ ਵਸਣ ਲਈ ਪ੍ਰੇਰਨਾ ਸੁਰੂ ਕੀਤਾ। ਆਖਿਆ ਜਾਦਾ ਹੈ ਕਿ ਕਿਉਕਿ ਉਸ ਦੀ ਨਾਲ ਲਗਦੇ ਸ੍ਰੀ ਨਗਰ ਦੇ ਰਾਜਾ ਫਤਹ ਸਾਹ ਨਾਲ ਅਣਬਣ ਸੀ, ਇਸੇ ਲਈ ਉਹ ਗੁਰੂ ਸਾਹਿਬ ਵਲ ਮਿੱਤਰਤਾ ਦਾ ਹੱਥ ਵਧਾ ਰਿਹਾ ਸੀ। ਗੁਰੂ ਸਾਹਿਬ ਨੇ ਰਾਜਾ ਫਤਹ ਸਾਹ ਨੂੰ ਨਾਹਨ ਬੁਲਾ ਕੇ ਉਨ੍ਹਾ ਦੀ ਸੁਲਹ ਕਰਵਾ ਦਿਤੀ। ਇਕ ਦਿਨ ਜਦ ਗੁਰੂ ਸਾਹਿਬ ਨੇ ਕੇਵਲ ਢਾਲ-ਤਲਵਾਰ

---

1 ਇਹ ਰਚਨਾ ਗੁਰੂ ਸਾਹਿਬ ਦੇ ਜੋਤੀ ਜੋਤ ਸਮਾਣ ਤੋ 26 ਵਰ੍ਹੇ ਪਿਛੋ ਭਾਈ ਮਨੀ ਸਿੰਘ ਨੇ ਇਕੱਤਰ ਕੀਤੀ ਤੇ ਇਸ ਦਾ ਨਾਉ ਦਸਵੀਂ ਪਾਤਸਾਹੀ ਦਾ ਗ੍ਰੰਥ ਜਾ ( ਦਸਮ ਗ੍ਰੰਥ ) ਰਖਿਆ। ਇਸ ਦੇ 1428 ਪੰਨੇ ਹਨ। ਇਸ ਦੀ ਲੱਗਭਗ ਅੱਧੀ ਰਚਨਾ ਗੁਰੂ ਦਰਬਾਰ ਦੇ ਕਵੀਆ ਦੀ ਮੰਨੀ ਜਾਦੀ ਹੈ ਜਿਵੇ ਚਰਿਤ੍ਰੋ ਪਾਖਯਾਨ (ਤ੍ਰੀਆ ਚਰਿਤ੍ਰ) ਆਦਿ। ਪਰ ਕਈ ਵਿਦਵਾਨ ਸਮੁੱਚੀ ਰਚਨਾ ਨੂੰ ਹੀ ਗੁਰੂ ਕ੍ਰਿਤ ਮੰਨਦੇ ਹਨ ਜੋ ਸਾਡੇ ਵਿਚਾਰ ਵਿਚ ਭੁੱਲ ਹੈ। ਦਸਮ ਗ੍ਰੰਥ ਵਿਚ (1) ਜਾਪ ਸਾਹਿਬ (2) ਅਕਾਲ ਉਸਤਤ, (3) ਚੰਡੀ ਚਰਿਤ੍ਰ 1 ਤੇ 2 (4) ਚੰਡੀ ਦੀ ਵਾਰ, (5) ਗਿਆਨ ਪ੍ਰਬੋਧ, (6) ਚੌਬੀਸ ਅਵਤਾਰ (ਵਿਸਨੂੰ ਦੇ) (7) ਸਬਦ ਹਜਾਰੇ (8) 33 ਸਵੈਯੇ, (9) ਖਾਲਸਾ ਮਹਿਮਾ, (10) ਸਸਤ੍ਰ ਨਾਮ ਮਾਲਾ (11) ਚਰਿਤ੍ਰੋ ਪਾਖਯਾਨ (ਤ੍ਰੀਆ ਚਰਿਤ੍ਰ) (12) ਜਫਰਨਾਮਾ, (13) ਤੇ ਹਿਕਾਇਤਾ ਸਾਮਲ ਹਨ। ਗੁਰੂ ਸਾਹਿਬ ਨੇ ਥਾਉ ਥਾਈ ਜੋਰ ਦੇ ਕੇ ਲਿਖਿਆ ਹੈ ਕਿ ਪੁਰਾਣਿਕ ਕਥਾਵਾ ਉਹ ਕੇਵਲ ਧਰਮ-ਯੁੱਧ ਦਾ ਚਾਉ ਪੈਦਾ ਕਰਨ ਲਈ ਜਾ ਪਰਮੇਸਵਰ ਦੀ ਅਪਾਰ ਸਕਤੀ ਦ੍ਰਿੜ੍ਹਾਉਣ ਲਈ ਲਿਖ ਰਹੇ ਹਨ ਨਾ ਕਿ ਅਵਤਾਰਵਾਦ ਦੀ ਪ੍ਰੋੜ੍ਹਤਾ ਜਾ ਦੇਵੀ-ਦੇਵਤਿਆ ਵਿਚ ਵਿਸਵਾਸ ਧਰਾਣ ਲਈ।

'ਕੀ ਸਾਰਾ ਦਸਮ ਗ੍ਰੰਥ ਗੁਰੂ ਸਾਹਿਬ ਦੀ ਰਚਨਾ ਹੈ?' ਭਾਈ ਮਨੀ ਸਿੰਘ ਦੀ ਸਹਾਦਤ (1738 ਈਜਵੀ) ਦੇ ਛੇਤੀ ਪਿਛੋਂ ਇਸਦਾ ਨਿਰਣਾ ਕਰਨ ਲਈ ਦਮਦਮਾ ਸਾਹਿਬ ਦੇ ਸਿੱਖ ਵਿਦਵਾਨਾ ਨੂੰ ਪੰਥ ਵਲੋਂ ਸੌਂਪਣੀ ਹੋਈ। ਬਹੁਤ ਬਹਿਸ ਚਲੀ। ਅੰਤ ਭਾਈ ਮਤਾਬ ਸਿੰਘ ਮੀਰਾ ਕੋਟੀਏ ਨੇ ਆਖਿਆ 'ਜੇ ਮੈ ਦਰਬਾਰ ਸਾਹਿਬ ਅੰਮ੍ਰਿਤਸਰ, ਜਾ ਕੇ ਮੱਸੇ ਰੰਘੜ ਦਾ, ਜੋ ਉਥੇ ਬੈਠਾ ਗੁਰੂ-ਘਰ ਦੀ ਨਿਰਾਦਰੀ ਕਰ ਰਿਹਾ ਸੀ, ਸਿਰ ਵਢ ਕੇ ਬਚ ਨਿਕਲਾ, ਤਾ ਇਸ ਗ੍ਰੰਥ ਨੂੰ ਜਿਉ ਦਾ ਤਿਉ ਰਹਿਣ ਦਿਤਾ ਜਾਵੇ।'' ਭਾਈ ਮਤਾਬ ਸਿੰਘ ਆਪਣੇ ਮਿਸਨ ਵਿਚ ਸਫਲ ਹੋਇਆ ਤੇ ਪੰਥ ਨੇ ''ਦਸਮ ਗ੍ਰੰਥ'' ਨੂੰ ਉਵੇਂ ਹੀ ਰਹਿਣ ਦਿਤਾ।

ਨਾਲ ਇਕ ਸੇਰ ਦਾ ਸਿਕਾਰ ਦੋਹਾ ਦੇ ਵੇਖਦੇ ਵੇਖਦੇ ਤੇ ਬਿਨਾ ਭੈ-ਭੀਤ ਹੋਏ ਕੀਤਾ ਤਾ ਉਨ੍ਹਾ ਦੇ ਮਨ ਉਤੇ ਗੁਰੂ ਦੀ ਨਿਰਭੈਤਾ ਤੇ ਅਪਾਰ-ਸਕਤੀ ਦਾ ਬਹੁਤ ਡੂੰਘਾ ਪਰਭਾਵ ਪਿਆ।

ਇਨ੍ਹਾ ਦਿਨਾ ਵਿਚ ਸਢੌਰੇ ਦਾ ਪੀਰ ਬੁਧੂ ਸਾਹ ਗੁਰੂ ਸਾਹਿਬ ਦੇ ਦਰਸਨਾ ਨੂੰ ਆਇਆ, ਤੇ ਪੰਜ ਸੌ ਪਠਾਣਾ ਨੂੰ ਜੋ ਔਰੰਗਜੇਬ ਦੀ ਫੌਜ ਵਿਚੋ ਕੱਢ ਦਿਤੇ ਗਏ ਸਨ, ਗੁਰੂ ਸਾਹਿਬ ਪਾਸ ਨੌਕਰ ਰਖਵਾ ਗਿਆ। ਇਨ੍ਹਾ ਨੂੰ ਯੁੱਧ ਦਾ ਕਾਫੀ ਤਜਰਬਾ ਸੀ।[1]

ਹੁਣ ਰਾਜਾ ਭੀਮ ਚੰਦ ਦੇ ਲੜਕੇ ਦੀ ਬਰਾਤ ਰਾਜਾ ਫਤਹ ਸਾਹ ਦੇ ਘਰ ਢੁੱਕਣ ਲਈ ਸ੍ਰੀ ਨਗਰ ਨੂੰ ਚਲ ਪਈ। ਗੁਰੂ ਸਾਹਿਬ ਨੇ ਆਪਣੇ ਪੰਜ ਸੌ ਘੋੜ-ਸਵਾਰਾ ਰਾਹੀਂ ਬਹੁਮੁੱਲੇ ਤੌਹਫੇ ਸ੍ਰੀ ਨਗਰ ਦੇ ਰਾਜਾ ਨੂੰ ਭੇਜੇ। ਜਦ ਭੀਮਚੰਦ ਪਾਉਂਟੇ ਪੁੱਜਾ, ਤਾ ਰਾਹ ਵਿਚ ਉਸਨੇ ਗੁਰੂ ਸਾਹਿਬ ਦੀ ਫੌਜ ਨੂੰ ਡੇਰਾ ਪਾਈ ਵੇਖਿਆ। ਉਸਨੇ ਸੁਨੇਹਾ ਘੱਲਿਆ ਕਿ ਉਸਨੂੰ ਉਨ੍ਹਾ ਦੇ ਵਿਚੋ ਦੀ ਲੰਘ ਜਾਣ ਦੀ ਆਗਿਆ ਦਿਤੀ ਜਾਵੇ। ਪਰ ਗੁਰੂ ਸਾਹਿਬ ਨੇ ਇਹ ਸੋਚ ਕੇ ਕਿ ਸਾਇਦ ਰਾਜਾ ਕੋਈ ਭੜਕਾਊ ਕਾਰਵਾਈ ਨਾ ਕਰ ਬੈਠੇ, ਉਸ ਦੇ ਪੁੱਤਰ ਨੂੰ ਸਮੇਤ ਉਸ ਦੇ ਜਾਤੀ ਸੇਵਕਾ ਦੇ ਲੰਘ ਜਾਣ ਦੀ ਆਗਿਆ ਤਾ ਦੇ ਦਿਤੀ, ਪਰ ਰਾਜਾ ਭੀਮਚੰਦ ਨੂੰ ਦੂਜਾ ਰਾਹ ਅਪਨਾਣ ਦੀ ਪ੍ਰੇਰਨਾ ਕੀਤੀ ਤਾ ਕਿ ਦੋਵੇ ਫੌਜਾ ਇਕ ਦੂਜੇ ਨੂੰ ਆਹਮੋ-ਸਾਹਮਣੇ ਵੇਖ ਕੇ ਭੜਕ ਨਾ ਪੈਣ। ਭੀਮ ਚੰਦ ਨੇ ਇਵੇ ਹੀ ਕੀਤਾ ਪਰ ਉਸਦਾ ਮਨ ਕ੍ਰੋਧ ਨਾਲ ਬਲ ਉਠਿਆ।

ਸ੍ਰੀ ਨਗਰ ਪੁਜ ਕੇ ਜਦ ਉਸਨੂੰ ਪਤਾ ਲੱਗਾ ਕਿ ਗੁਰੂ ਸਾਹਿਬ ਦੇ ਪੰਜਾ ਸੌ ਘੋੜ-ਸਵਾਰ ਬਹੁਤ ਬਹੁ-ਮੁੱਲੇ ਤੌਹਫੇ ਲੈ ਕੇ ਮੇਰੇ ਕੁੜਮ ਦੇ ਘਰ ਬੈਠੇ ਹਨ, ਤਾ ਉਸਦਾ ਕ੍ਰੋਧ ਹੋਰ ਵੀ ਭੜਕ ਪਿਆ। ਰਾਜਾ ਫਤਹ ਸਾਹ ਨੂੰ ਉਸਨੇ ਸਾਫ ਸਾਫ ਕਹਿ ਦਿਤਾ ਕਿ ਜੇ ਉਹ ਗੁਰੂ-ਘਰ ਦੀ ਭੇਟਾ ਪ੍ਰਵਾਨ ਕਰੇਗਾ, ਤਾ ਉਹ ਉਸ ਦੀ ਲੜਕੀ ਦੀ ਸਗਾਈ ਮੋੜ ਦੇਵੇਗਾ। ਹਾਰ ਕੇ ਰਾਜਾ ਫਤਹ ਸਾਹ ਨੇ ਗੁਰੂ ਸਾਹਿਬ ਦੇ ਸਵਾਰਾ ਨੂੰ ਤੌਹਫਿਆ ਸਮੇਤ ਮੋੜ ਦਿਤਾ।

ਜਿਉਂ ਹੀ ਵਿਆਹ ਮੁੱਕਾ, ਫਤਹ ਸਾਹ ਦੀ ਫੌਜ ਸਮੇਤ ਹੋਰ ਪਹਾੜੀ ਰਾਜਿਆ ਦੇ ਗੁਰੂ ਸਾਹਿਬ ਉਤੇ ਟੁੱਟ ਪਈ। ਭੰਗਾਣੀ ਦੇ ਅਸਥਾਨ ਉਤੇ ਘੋਰ ਯੁੱਧ ਹੋਇਆ। ਪੀਰ ਬੁਧੂ ਸਾਹ ਦੇ ਦਿਤੇ ਹੋਏ ਸਾਰੇ ਪਠਾਣ ਵੈਰੀ ਨਾਲ ਵਧੀਕ ਪੈਸੇ ਲੈ ਕੇ ਜਾ ਰਲੇ। ਪੀਰ ਸਾਹਿਬ ਨੂੰ ਜਦ ਪਤਾ ਲੱਗਾ ਤਾ ਉਹ ਸੱਤ ਸੌ ਮੁਰੀਦ, ਚਾਰ ਪੁੱਤਰ ਤੇ ਇਕ ਭਾਈ ਲੈ ਕੇ ਸਹਾਇਤਾ ਨੂੰ ਤੁਰਤ ਆਣ ਪਹੁੰਚੇ।

---

1 ਹੈਰਾਨੀ ਦੀ ਗੱਲ ਹੈ, ਕਿ ਬੁਧੂ ਸਾਹ ਦਾ, ਜਾ ਉਸ ਦੇ ਸਾਥੀਆ ਤੇ ਪੁੱਤਰਾ ਦਾ, ਭੰਗਾਣੀ ਦੇ ਯੁੱਧ ਜਾ ਹੋਰ ਕਿਸੇ ਸੰਬੰਧ ਵਿਚ ਗੁਰੂ ਸਾਹਿਬ ਨੇ "ਬਚਿਤ੍ਰ ਨਾਟਕ" ਵਿਚ ਕੋਈ ਵਰਣਨ ਨਹੀਂ ਕੀਤਾ, ਨਾ ਹੀ "ਗੁਰ ਸੋਭਾ" ਵਿਚ ਹੀ ਇਨ੍ਹਾ ਦਾ ਨਾਮ ਆਇਆ ਹੈ, ਜੋ ਉਨ੍ਹਾ ਦੇ ਹਜ਼ੂਰੀ ਕਵੀ, ਸੈਨਾਪਤੀ ਦੀ ਕ੍ਰਿਤ ਦੱਸੀ ਜਾਦੀ ਹੈ।

ਉਦਾਸੀ ਤਾ ਦਿਲ ਹਾਰ ਕੇ ਬੈਠ ਗਏ ਕੇਵਲ ਉਨ੍ਹਾ ਦਾ ਆਗੂ ਮਹੰਤ ਕ੍ਰਿਪਾਲ ਆਪਣੇ ਕੁਤਕੇ ਨਾਲ ਜਾਨ ਤੋੜ ਕੇ ਲੜਿਆ ਤੇ ਹੋਰਨਾ ਤੋ ਛੁਟ ਉਸਨੇ ਭਗੋੜੇ ਪਠਾਨ ਜਰਨੈਲ ਹਯਾਤ ਖ਼ਾਨ ਨੂੰ ਵੀ ਚਿੱਤ ਕਰ ਦਿਤਾ। ਲਾਲ ਚੰਦ ਨਾਮੀ ਹਲਵਾਈ ਨੇ, ਜਿਸ ਨੇ ਪਹਿਲਾ ਕਦੀ ਵੀਰਤਾ ਨਹੀਂ ਸੀ ਵਿਖਾਈ, ਤਲਵਾਰ ਨਾਲ ਵੈਰੀ ਦੇ ਆਹੂ ਲਾਹ ਘੱਤੇ। ਇਕ ਚੋਣਵਾ ਤੇ ਬਹਾਦਰ ਪਹਾੜੀ ਰਾਜਾ, ਹਰੀ ਚੰਦ, ਵੀ ਇਥੇ ਹੀ ਮਾਰਿਆ ਗਿਆ। ਗੁਰੂ ਸਾਹਿਬ ਦਾ ਨਿਕਟ ਸੰਬੰਧੀ ਸੰਗੋ ਸਾਹ ਵੀ ਸਹੀਦੀ ਪ੍ਰਾਪਤ ਕਰ ਗਿਆ। ਬਨਾਰਸ ਦੇ ਇਕ ਸਿੱਖ, ਰਾਮ ਸਿੰਘ ਨੇ ਗੁਰੂ ਸਾਹਿਬ ਨੂੰ ਇਕ ਤੋਪ ਭੇਟਾ ਕੀਤੀ, ਜਿਸ ਨੇ ਇਸ ਯੁੱਧ ਵਿਚ ਬੜਾ ਲਾਭ ਦਿਤਾ। ਵੈਰੀ ਦੀ ਫੌਜ ਆਪਣਾ ਕਰਾਰਾ ਨੁਕਸਾਨ ਕਰਾ ਕੇ ਭੱਜ ਉੱਠੀ। ਪਰ ਪੀਰ ਬੁਧੂ ਸਾਹ ਦੇ ਦੋ ਪੁੱਤਰ ਤੇ ਕਈ ਮੁਰੀਦ ਸਹੀਦ ਹੋ ਗਏ। ਗੁਰੂ ਸਾਹਿਬ ਨੂੰ ਪੀਰ ਸਾਹਿਬ ਦੇ ਸਪੁੱਤਰਾ ਦੀ ਸਹੀਦੀ ਦਾ ਬਹੁਤ ਹੀ ਦੁੱਖ ਹੋਇਆ। ਪਰ ਜਦ ਪੀਰ ਸਾਹਿਬ ਜੰਗ ਤੋਂ ਪਿਛੋਂ ਵਿਦਾਇਗੀ ਲੈਣ ਗਏ ਤਾ ਆਖਦੇ ਹਨ, ਗੁਰੂ ਸਾਹਿਬ ਆਪਣੇ ਕੇਸਾ ਨੂੰ ਕੰਘਾ ਕਰ ਰਹੇ ਸਨ। ਪੀਰ ਸਾਹਿਬ ਨੂੰ ਵੇਖਦਿਆ ਹੀ ਉਨ੍ਹਾ ਦੀਆ ਅੱਖਾ ਵਿਚ ਹੰਝੂ ਛਲਕ ਆਏ। ''ਮੈ ਤੁਹਾਡਾ ਅਹਿਸਾਨ ਕਿਵੇਂ ਚੁਕਾਵਾ?'' ਗੁਰੂ ਸਾਹਿਬ ਭਰੇ ਹੋਏ ਗਲੇ ਨਾਲ ਬੋਲੇ। ਪੀਰ ਸਾਹਿਬ ਨੇ ਕਿਹਾ ''ਇਹੀ ਭੇਟਾ ਮੈਨੂੰ ਦੋਹਾ ਜਹਾਨਾ ਲਈ ਕਾਫੀ ਹੈ।' ਤੇ ਉਸਨੇ ਗੁਰੂ ਸਾਹਿਬ ਦੇ ਕੰਘੇ ਵਲ ਇਸਾਰਾ ਕੀਤਾ, ਜਿਸ ਵਿਚ ਸਤਿਗੁਰਾ ਦੇ ਕੁਝ ਟੁਟੇ ਕੇਸ ਅੜੇ ਸਨ। ਗੁਰੂ ਸਾਹਿਬ ਨੇ ਇਕ ਤਲਵਾਰ ਵੀ ਪੀਰ ਸਾਹਿਬ ਦੀ ਭੇਟਾ ਕੀਤੀ ਤੇ ਉਹ ਕੰਘਾ ਵੀ। ਇਹ ਦੋਵੇ ਯਾਦਗਾਰਾ ਹੁਣ ਤੀਕ ਨਾਭਾ ਦਰਬਾਰ ਪਾਸ ਸਾਭੀਆ ਪਈਆ ਹਨ।

# ਕਾਂਡ 3

''ਇਨਹੀ ਕੀ ਕ੍ਰਿਪਾ ਸੇ ਸਜੇ ਹਮ ਹੈਂ,
ਨ ਮੋ ਸੋ ਗ਼ਰੀਬ ਕ੍ਰੋਰ ਪਰੇ।''

- ਗੁਰੂ ਗੋਬਿੰਦ ਸਿੰਘ

ਗੁਰੂ ਸਾਹਿਬ ਹੁਣ ਆਨੰਦਪੁਰ ਮੁੜ ਆਏ। ਆਉਂਦੀ ਵੇਰ ਨਾਹਨ ਦਾ ਰਾਜਾ ਉਨ੍ਹਾਂ ਨੂੰ ਦੂਜੇ ਪਹਾੜੀ ਰਾਜਿਆ ਦੇ ਡਰ ਦੇ ਕਾਰਨ ਮਿਲਣ ਵੀ ਨਾ ਆਇਆ। ਪਰ ਜਦ ਆਪ ਆਨੰਦਪੁਰ ਪੁਜੇ, ਤਾ ਆਪ ਦਾ ਸਹਿਰੀਆ ਵਲੋਂ ਅਤਿ ਨਿੱਘਾ ਸਵਾਗਤ ਕੀਤਾ ਗਿਆ। ਗੁਰੂ ਸਾਹਿਬ ਨੇ ਹੁਣ ਇਥੇ ਇਕ ਕਿਲ੍ਹਾ ਬਣਵਾਇਆ ਤੇ ਉਸ ਦੇ ਆਸ ਪਾਸ ਉੱਚੀਆ ਦੀਵਾਰਾ ਵਿਚ ਮੋਰਚੇ ਬਣਵਾ ਦਿੱਤੇ।

ਦੂਰ ਦੂਰ ਤੋਂ ਸੰਗਤਾ ਨੇ ਵੀ ਗੁਰੂ ਦੇ ਦੀਦਾਰ ਲਈ ਆਉਣਾ ਸ਼ੁਰੂ ਕਰ ਦਿਤਾ। ਵੱਡੇ ਵੱਡੇ ਘੁਲਾਟੀਏ ਤੇ ਯੋਧੇ ਵੀ ਇਨ੍ਹਾ ਦੇ ਦੁਆਲੇ ਇਕੱਠੇ ਹੋਣ ਲੱਗੇ, ਨਾਲ ਹੀ ਕਈ ਸਾਧ-ਸੰਤ ਤੇ ਸੰਗੀਤਕਾਰ ਵੀ। ਧਰਮ ਦੇ ਪਰਚਾਰ ਦੇ ਨਾਲ ਨਾਲ ਸਿੱਖਾ ਨੂੰ ਯੁੱਧ-ਅਭਿਆਸ ਵੀ ਕਰਾਇਆ ਜਾਣ ਲੱਗਾ ਤੇ ਸਿਕਾਰ ਉਤੇ ਚੜ੍ਹਨਾ ਸਤਿਗੁਰਾ ਦਾ ਨਿੱਤ-ਕਰਮ ਬਣ ਗਿਆ।

ਰਾਜਾ ਭੀਮ ਚੰਦ ਇਨ੍ਹਾ ਦੀ ਵਧਦੀ ਤਾਕਤ ਤੇ ਆਪਣੀ ਹੋਈ ਕਰਾਰੀ ਹਾਰ ਤੋਂ ਬਹੁਤ ਪੀੜਤ ਸੀ। ਉਸਨੂੰ ਡਰ ਸੀ, ਕਿ ਕਿਤੇ ਉਸਦਾ ਨਾਮ ਬਾਕੀ ਰਾਜਿਆ ਵਿਚ ਉੱਕਾ ਹੀ ਹੀਣਾ ਤੇ ਤਰਸ-ਯੋਗ ਨਾ ਬਣ ਜਾਵੇ ਜਾ ਗੁਰੂ ਦੇ ਤੇਜ ਤੋਂ ਪ੍ਰਭਾਵਤ ਹੋ ਕੇ ਉਸ ਦੀ ਪਰਜਾ ਹੀ ਉਸ ਦੇ ਵਿਰੁਧ ਨਾ ਉਠ ਖੜੀ ਹੋਵੇ। ਇਸ ਲਈ ਉਸਨੇ ਆਪਣੇ ਸਲਾਹਕਾਰਾ ਤੇ ਦਰਬਾਰੀਆ ਤੋਂ ਪੁੱਛਿਆ ਕਿ ਕਿਵੇ ਗੁਰੂ-ਘਰ ਦੇ ਪਰਭਾਵ ਨੂੰ ਘਟਾਇਆ ਜਾ ਸਕਦਾ ਹੈ? ਸਾਰਿਆ ਨੇ ਇਹੀ ਰਾਏ ਦਿਤੀ ਕਿ ਗੁਰੂ-ਘਰ ਨਾਲ ਵੈਰ ਚੰਗਾ ਨਹੀਂ ਤੇ ਉਸ ਨਾਲ ਸੁਲ੍ਹਾ-ਸਫਾਈ ਦੀ ਗੱਲ ਕਰਨੀ ਚਾਹੀਦੀ ਹੈ।

ਇਸ ਸਲਾਹ ਨੂੰ ਮੰਨ ਕੇ ਇਕ ਦੂਤ ਗੁਰੂ ਸਾਹਿਬ ਦੇ ਦਰਬਾਰ ਵਿਚ ਭੇਜਿਆ ਗਿਆ। ਗੁਰੂ ਸਾਹਿਬ ਨੇ ਉਸਨੂੰ ਆਖਿਆ ''ਮੇਰੀ ਲੜਾਈ ਕਿਸੇ ਨਾਲ ਵੀ ਨਹੀਂ। ਮੈਂ ਕੇਵਲ ਧਰਮ ਦਾ ਪਰਚਾਰ ਕਰਨਾ ਚਾਹੁੰਦਾ ਹਾ। ਮੇਰੇ ਪੂਜ ਪਿਤਾ ਨੇ ਹਿੰਦੂ ਧਰਮ ਦੀ ਰੱਖਿਆ ਲਈ ਆਪਣਾ ਸੀਸ ਬਲੀਦਾਨ ਕੀਤਾ, ਤੇ ਮੈ ਵੀ ਇਸ

ਜਾਤੀ ਦੀ ਮਰੀ ਹੋਈ ਰੂਹ ਨੂੰ ਮੁੜ ਜੀਉਂਦਾ ਤੇ ਪ੍ਰਚੰਡ ਕਰਨਾ ਚਾਹੁੰਦਾ ਹਾਂ। ਪਰ ਕਿੰਨੇ ਦੁੱਖ ਦੀ ਗੱਲ ਹੈ ਕਿ ਮੇਰੇ ਨਾਲ ਮਿਲਵਰਤਣ ਕਰਨਾ ਤਾਂ ਇੱਕ ਪਾਸੇ ਰਿਹਾ, ਮੇਰੇ ਨਾਲ ਅਯੋਗ ਧੱਕਾ ਕੀਤਾ ਜਾਂਦਾ ਹੈ। ਬਿਨਾ ਕਾਰਨ ਭੰਗਾਣੀ ਦਾ ਯੁੱਧ ਮੇਰੇ ਉਤੇ ਠੋਸਿਆ ਗਿਆ। ਮੇਰੇ ਸਿੱਖ-ਸੇਵਕ ਨਾਲ ਦੇ ਪਿੰਡਾਂ ਵਿਚ ਘੋੜਿਆਂ ਲਈ ਘਾਹ-ਦਾਣਾ ਵੀ ਨਹੀਂ ਖ਼ਰੀਦ ਸਕਦੇ, ਨਾ ਹੀ ਮਹਾ ਪ੍ਰਸਾਦ ਲਈ ਬਕਰੇ ਆਦਿ। ਅਸੀਂ ਕਿਸੇ ਨਾਲ ਵੀ ਲੜਨਾ ਨਹੀਂ ਚਾਹੁੰਦੇ, ਪਰ ਜੇ ਸਾਨੂੰ ਮਜਬੂਰ ਹੀ ਕੀਤਾ ਗਿਆ ਤਾਂ ਅਸੀਂ ਆਪਣੀ ਪੱਤ-ਆਬਰੂ ਦੀ ਰਾਖੀ ਜ਼ਰੂਰ ਕਰਾਂਗੇ।'

ਰਾਜਦੂਤ ਨੇ ਪਿੱਛੇ ਨੂੰ ਭੁਲਾ ਦੇਣ ਲਈ ਤਰਲਾ ਕੀਤਾ ਅਤੇ ਆਖਿਆ, "ਆਪ ਕਹਿਲੂਰ ਦੇ ਰਾਜ ਨੂੰ ਆਪਣਾ ਰਾਜ ਸਮਝੋ। ਸਤਿਗੁਰਾਂ ਨੇ ਉੱਤਰ ਦਿਤਾ, "ਜੋ ਕੋਈ ਵੀ ਨਿਮ੍ਰਤਾ ਨਾਲ ਗੁਰੂ-ਘਰ ਵਿਚ ਆਉਂਦਾ ਹੈ, ਉਸਨੂੰ ਇਥੇ ਪੂਰਾ ਆਦਰ ਸਨਮਾਨ ਮਿਲਦਾ ਹੈ। ਜੋ ਖਿਮਾ ਚਾਹੁੰਦਾ ਹੈ ਉਸ ਨਾਲ ਸਾਡਾ ਕੋਈ ਵੈਰ ਨਹੀਂ।'

ਰਾਜਾ ਭੀਮ ਚੰਦ ਇਸ ਉੱਤਰ ਨੂੰ ਸੁਣ ਕੇ ਬਹੁਤ ਪ੍ਰਸੰਨ ਹੋਇਆ ਤੇ ਆਪ ਵੀ ਸਤਿਗੁਰੂ ਦੇ ਦਰਸਨਾਂ ਨੂੰ ਵੱਡੀ ਭੇਟਾ ਲੈ ਕੇ ਆਇਆ। ਸਤਿਗੁਰਾਂ ਨੇ ਵੀ ਉਸਨੂੰ ਖ਼ਿਲਅੱਤ ਬਖਸੀ। ਜਾਪਦਾ ਇਉਂ ਸੀ ਕਿ ਦੋਹਾਂ ਘਰਾਣਿਆਂ ਵਿਚ ਹੁਣ ਪੂਰਨ ਸਦਭਾਵਨਾ ਤੇ ਮਿਲਵਰਤਣ ਦੀ ਨੀਂਹ ਰਖ ਦਿਤੀ ਗਈ ਹੈ।

ਇਨ੍ਹਾਂ ਦਿਨਾਂ ਵਿਚ ਹੀ ਔਰੰਗਜੇਬ ਨੇ ਜੰਮੂ ਦੇ ਸੂਬੇਦਾਰ ਮੀਆਂ ਖ਼ਾਨ ਨੂੰ ਪਹਾੜੀ ਰਾਜਿਆਂ ਤੇ ਕਰ ਵਸੂਲ ਕਰਨ ਲਈ ਚੜ੍ਹਾਈ ਦਾ ਹੁਕਮ ਦਿਤਾ। ਸੂਬੇਦਾਰ ਨੇ ਆਪਣੇ ਵਲੋਂ ਆਪਣੀ ਫ਼ੌਜ ਦੇ ਸਿਪਾਹ-ਸਾਲਾਰ, ਅਲਫ਼ ਖਾਨ, ਨੂੰ ਇਸ ਮੁਹਿੰਮ ਲਈ ਤਿਆਰ ਕੀਤਾ। ਪਹਾੜੀ ਰਾਜਿਆਂ ਨੇ ਇਕ ਜ਼ਬਾਨ ਹੋ ਕੇ ਅਲਫ਼ ਖਾਨ ਨੂੰ ਆਖਿਆ ਕਿ ਕਿਉਂਕਿ ਸਾਡਾ ਸਭਨਾਂ ਦਾ ਮੋਹਰੀ ਰਾਜਾ ਭੀਮ ਚੰਦ ਹੈ ਇਸ ਲਈ ਪਹਿਲਾਂ ਉਸ ਤੋਂ ਕਰ ਵਸੂਲ ਕੀਤਾ ਜਾਏ। ਜੇ ਉਹ ਕਰ ਭਰ ਦੇਵੇਗਾ ਤਾਂ ਬਾਕੀ ਵੀ ਇਵੇਂ ਹੀ ਕਰਨਗੇ। ਇਹ ਸੁਣ ਕੇ ਅਲਫ਼ ਖਾਨ ਨੇ ਆਪਣਾ ਇਕ ਏਲਚੀ ਰਾਜਾ ਭੀਮ ਚੰਦ ਪਾਸ ਭੇਜ ਕੇ ਕਰ ਦੀ ਮੰਗ ਦੁਹਰਾਈ। 'ਨਾਂਹ' ਦੀ ਸੂਰਤ ਵਿਚ ਜੰਗ ਦੀ ਧਮਕੀ ਵੀ ਦਿਤੀ ਗਈ। ਰਾਜਾ ਭੀਮ ਚੰਦ ਨੇ ਆਖਿਆ ਕਿ ਉਹ ਕਰ ਦੇਣ ਨਾਲੋਂ ਯੁੱਧ ਕਰਨਾ ਵਧੇਰੇ ਪਸੰਦ ਕਰੇਗਾ। ਉਸਦਾ ਵਿਚਾਰ ਸੀ ਕਿ ਜੇ ਇਕ ਵੇਰ ਮੁਗਲਾਂ ਨੂੰ ਕਰਾਰੇ ਹੱਥ ਵਿਖਾਏ ਗਏ ਤਾਂ ਮੁੜ ਕੇ ਉਹ ਇਸ ਪਾਸੇ ਵਲ ਝਾਤ ਨਹੀਂ ਪਾਉਣਗੇ। ਨਹੀਂ ਤਾਂ ਉਨ੍ਹਾਂ ਦੀਆਂ ਮੰਗਾਂ ਵਧਦੀਆਂ ਹੀ ਜਾਣਗੀਆਂ। ਯੁੱਧ ਕਰਨ ਨਾਲ ਕਹਿਲੂਰ ਦਾ ਰਾਜ ਸਾਰਿਆਂ ਦਾ ਮੋਹਰੀ ਵੀ ਬਣ ਜਾਇਗਾ।

ਇਸ ਵਿਚਾਰ ਨੂੰ ਸਾਹਮਣੇ ਰਖ ਕੇ ਰਾਜਾ ਭੀਮ ਚੰਦ ਨੇ ਆਪਣੇ ਮੁਖ-ਮੰਤਰੀ ਨੂੰ ਗੁਰੂ-ਦਰਬਾਰ ਵਿਚ ਭੇਜਿਆ ਤਾਂ ਜੋ ਉਨ੍ਹਾਂ ਦੀ ਸਹਾਇਤਾ ਲਈ ਜਾ ਸਕੇ। ਮੰਤਰੀ ਨੇ ਅਜੇਹੀ ਨਿਮ੍ਰਤਾ ਤੇ ਸਿਆਣਪ ਨਾਲ ਗੱਲ ਬਾਤ ਕੀਤੀ ਕਿ ਸਤਿਗੁਰੂ ਪਸੀਜ ਗਏ। ਉਸਨੇ ਆਖਿਆ, "ਅਸੀਂ ਗੁਰੂ ਨਾਨਕ ਦੇ ਘਰ ਦੇ ਸੇਵਕ ਹਾਂ। ਇਹੀ ਸਾਡਾ ਦੋਹਾਂ ਜਹਾਨਾਂ ਵਿਚ ਰਖਵਾਲਾ ਹੈ। ਜੇ ਹਜ਼ੂਰ ਸਾਡੀ ਸਹਾਇਤਾ ਕਰਨ ਤਾਂ ਮੁਗਲ ਸਾਡਾ ਕੁਝ ਵੀ ਵਿਗਾੜ ਨਹੀਂ ਸਕਦੇ।"

ਸਤਿਗੁਰਾ ਨੇ ਉਸ ਦੀ ਬੇਨਤੀ ਨੂੰ ਪਰਵਾਨ ਕਰ ਲਿਆ ਤੇ ਯੁੱਧ ਦੀ ਤਿਆਰੀ ਦਾ ਹੁਕਮ ਦੇ ਦਿਤਾ। ਸਭ ਨੇ ਸਰਬ-ਸੰਮਤੀ ਨਾਲ ਯੁੱਧ ਦੀ ਕਮਾਨ ਗੁਰੂ ਸਾਹਿਬ ਦੇ ਹਵਾਲੇ ਕਰ ਦਿਤੀ। ਐਨੇ ਨੂੰ ਕਈ ਪਹਾੜੀ ਰਾਜਿਆ ਨੇ ਕਰ ਦੇਣਾ ਪਰਵਾਨ ਕਰ ਲਿਆ ਤੇ ਅਲਫ ਖਾਨ ਨਾਲ ਰਲ ਕੇ ਯੁੱਧ ਲਈ ਚੜ੍ਹ ਆਏ। ਘਮਸਾਨ ਦੀ ਲੜਾਈ ਹੋਈ, ਇਥੋਂ ਤੀਕ ਕਿ ਰਾਜਾ ਭੀਮ ਚੰਦ ਨੇ ਵੀ ਸਰਣ ਲੈਣ ਦੀ ਤਿਆਰੀ ਕਰ ਲਈ। ਇਹ ਵੇਖ ਕੇ ਸਤਿਗੁਰੂ ਆਪ ਮੈਦਾਨ ਵਿਚ ਉਤਰ ਆਏ, ਅਤੇ ਆਪਣੀ ਇਕੋ ਗੋਲੀ ਨਾਲ ਬਿਝਰਵਾਲ ਦੇ ਰਾਜਾ ਦਯਾਲ ਨੂੰ ਮੌਤ ਦੇ ਘਾਟ ਉਤਾਰ ਦਿਤਾ। ਉਨ੍ਹਾ ਦੇ ਤੀਰਾ ਦੀ ਬੁਛਾੜ ਨੇ ਵੈਰੀ ਦੇ ਆਹੂ ਲਾਹ ਸੁੱਟੇ ਤੇ ਵੈਰੀ ਰਾਤ ਦੇ ਹਨੇਰੇ ਵਿਚ ਭੱਜ ਨੱਠਾ।

ਗੁਰੂ ਸਾਹਿਬ ਹੁਣ ਆਨੰਦਪੁਰ ਵਾਪਸ ਆ ਗਏ। ਰਾਹ ਵਿਚ ਮੁੜ ਉਨ੍ਹਾ ਦੀ ਫੌਜ ਨਾਲ ਕਈਂ ਪਿੰਡਾ ਵਿਚ ਅੱਗੇ ਵਾਗ ਹੀ ਨਾ-ਮਿਲਵਰਤਣ ਕੀਤਾ ਗਿਆ। ਉਨ੍ਹਾ ਦੇ ਘੋੜਿਆ ਲਈ ਘਾਹ-ਦਾਣਾ ਵੀ ਮੁੱਲ ਦੇ ਕੇ ਨਾ ਮਿਲ ਸਕਿਆ। ਪਰ ਫੌਜ ਨੇ ਲੋੜੀਂਦਾ ਮਾਲ ਲੁੱਟ ਲਿਆ ਭਾਵੇ ਉਸਦਾ ਯੋਗ ਮੁੱਲ ਵੀ ਤਾਰ ਦਿਤਾ। ਇਹ ਵੇਖ ਕੇ ਕਈ ਪਹਾੜੀ ਰਾਜੇ ਬਹੁਤ ਭੈ-ਭੀਤ ਹੋਏ। ਗੁਰੂ ਦੀ ਫੌਜੀ ਸਕਤੀ ਹੁਣ ਹੋਰ ਵੀ ਵਧਣ ਲੱਗੀ। ਇਸ ਦਾ ਡਰ ਪੰਜਾਬ ਦੇ ਸੂਬੇਦਾਰ, ਦਿਲਾਵਰ ਖਾਨ ਨੂੰ ਵੀ ਭਾਸਿਆ ਤੇ ਉਸਨੇ ਗੁਰੂ ਸਾਹਿਬ ਤੋਂ ਕਰ ਵਸੂਲ ਕਰਨ ਲਈ 11,000 ਫੌਜੀ ਆਪਣੇ ਪੁੱਤਰ ਦੀ ਕਮਾਨ ਹੇਠ ਭੇਜੇ ਅਤੇ ਹੁਕਮ ਦਿਤਾ ਕਿ ਜੇ ਗੁਰੂ ਕਰ ਨਾ ਦੇਵੇ ਤਾ ਆਨੰਦਪੁਰ ਦਾ ਨਗਰ ਲੁੱਟ ਲਿਆ ਜਾਵੇ।

ਗੁਰੂ ਸਾਹਿਬ ਨਾਲ ਨਿਪਟ ਕੇ ਮੁਗਲ ਫੌਜਾ ਨੇ ਪਹਾੜੀ ਰਾਜਿਆ ਨਾਲ ਵੀ ਇਹੀ ਸਲੂਕ ਕਰਨਾ ਸੀ। ਯੁੱਧ ਦੀਆ ਖ਼ਬਰਾ ਸੁਣ ਕੇ ਕਈ ਲੋਕ ਆਨੰਦਪੁਰ ਛੱਡ ਕੇ ਭਜ ਗਏ। ਸਤਲੁਜ ਦੇ ਕੰਢੇ ਦੋਹਾ ਦਲਾ ਦਾ ਮੁਕਾਬਲਾ ਹੋਇਆ ਤੇ ਸਿੱਖ ਫੌਜਾ ਨੇ ਮੁਗਲ ਫ਼ੌਜੇ ਨੂੰ ਲੱਕ-ਤੋੜਵੀਂ ਹਾਰ ਦੇ ਕੇ ਭਜਾ ਦਿਤਾ।

ਦਿਲਾਵਰ ਖਾਨ ਨੂੰ ਇਸ ਦਾ ਵੱਡਾ ਦੁੱਖ ਹੋਇਆ ਤੇ ਉਸਨੇ ਆਪਣੇ ਇਕ ਵੱਡੇ ਜਾਬਰ ਜਰਨੈਲ, ਹੁਸੈਨ ਖਾਨ ਨੂੰ ਯੁੱਧ ਕਰਨ ਲਈ ਮੁੜ ਭੇਜਿਆ। ਆਨੰਦਪੁਰ ਦੇ ਰਾਹ ਵਿਚ ਜਿੰਨੇ ਵੀ ਪਿੰਡ ਸਨ, ਹੁਸੈਨ ਨੇ ਲੁੱਟ ਲਏ ਤੇ ਹੋਰ ਵੀ ਬਹੁਤ ਅਤਿਆਚਾਰ ਕੀਤੇ। ਰਾਜਾ ਭੀਮ ਚੰਦ ਉਸ ਦੇ ਇਹ ਭੈ-ਭੀਤ ਕਰਨ ਵਾਲੇ ਕਾਰਨਾਮੇ ਸੁਣ ਕੇ ਕੰਬ ਉਠਿਆ ਤੇ ਉਸਨੇ ਗੁਰੂ ਸਾਹਿਬ ਦੀ ਥਾ ਹੁਸੈਨ ਨਾਲ ਰਲ ਜਾਣਾ ਹੀ ਮੁਨਾਸਬ ਸਮਝਿਆ। ਸਭ ਪਹਾੜੀ ਰਾਜਿਆ ਨੇ ਭੀਮ ਚੰਦ ਵਾਂਗ ਹੀ ਜਿੰਨਾ ਕਰ ਹੁਸੈਨ ਨੇ ਮੰਗਿਆ ਸੀ, ਦੇ ਦਿਤਾ। ਇਹੀ ਨਹੀਂ, ਸਗੋਂ ਉਸ ਦੇ ਨਾਲ ਹੋ ਕੇ ਆਨੰਦਪੁਰ ਉਤੇ ਧਾਵਾ ਵੀ ਬੋਲ ਦਿਤਾ।

ਪਰ ਰਾਹ ਵਿਚ ਗੁਲੇਰ ਦੇ ਰਾਜਾ ਗੋਪਾਲ ਨਾਲ ਅਜੇ ਸਿੱਝਣਾ ਬਾਕੀ ਸੀ। ਇਸ ਨੇ ਕਰ ਦੇਣ ਤੋਂ ਇਨਕਾਰ ਕਰ ਦਿਤਾ ਸੀ, ਕਿਉਂਕਿ ਜਿੰਨਾ ਕਰ ਇਹ ਦੇਣਾ ਚਾਹੁੰਦਾ ਸੀ, ਉਹ ਹੁਸੈਨ ਨੂੰ ਮਨਜ਼ੂਰ ਨਹੀਂ ਸੀ। ਸਤਿਗੁਰਾਂ ਨੇ ਪਹਿਲਾ ਤਾ

ਗੋਪਾਲ ਨੂੰ ਬਾਕੀ ਕਈ ਪਹਾੜੀ ਰਾਜਿਆ ਨਾਲ ਮਿਲਾ ਕੇ ਯੁੱਧ ਦੀ ਤਿਆਰੀ ਲਈ ਯਤਨ ਕੀਤੇ ਪਰ ਕੋਈ ਵੀ ਉਸ ਦੀ ਸਹਾਇਤਾ ਉਤੇ ਨਾ ਉਤਰਿਆ। ਸਤਿਗੁਰਾ ਨੇ ਹੀ ਉਸ ਦੀ ਮਦਦ ਲਈ ਆਪਣੀ ਕੁਝ ਫੌਜ ਭੇਜੀ ਜਿਸ ਵਿਚੋ ਸੱਤ ਯੋਧੇ ਸਹੀਦ ਹੋ ਗਏ। ਪਰ ਨਾਲ ਹੀ ਮੁਗਲ ਜਰਨੈਲ ਵੀ ਮਾਰਿਆ ਗਿਆ ਤੇ ਕਾਗੜੇ ਦਾ ਰਾਜਾ ਵੀ ਜੋ ਉਸਦਾ ਸਹਾਈ ਸੀ। ਗੋਪਾਲ ਦੀ ਜਿੱਤ ਹੋਈ। ਭੀਮ ਚੰਦ ਜੰਗ ਦੇ ਮੈਦਾਨ ਵਿਚੋ ਭੱਜ ਗਿਆ। ਗੋਪਾਲ ਕਈ ਦੁਰਲੱਭ ਤੋਹਫੇ ਲੈ ਕੇ ਸਤਿਗੁਰਾ ਦਾ ਸੁਕਰਾਨਾ ਅਦਾ ਕਰਨ ਲਈ ਆਇਆ।

ਇਸ ਸਮੇ ਤਕ ਸਤਿਗੁਰਾ ਨੇ ਦੋ ਸਾਦੀਆ ਵੀ ਕਰ ਲਈਆ ਸਨ। ਸੁੰਦਰੀ ਜੀ ਤੋ ਸਾਹਿਬਜਾਦਾ ਅਜੀਤ ਸਿੰਘ ਤੇ ਜੀਤੋ ਜੀ ਤੋ ਸਾਹਿਬਜਾਦਾ ਜੁਝਾਰ ਸਿੰਘ, ਜੋਰਾਵਰ ਸਿੰਘ ਤੇ ਫਤਹ ਸਿੰਘ ਪੈਦਾ ਹੋਏ।[1] ਕਈ ਸਿੱਖ ਇਤਿਹਾਸਕਾਰ ਆਖਦੇ ਹਨ ਕਿ ਸੁੰਦਰੀ ਜੀ ਤੇ ਜੀਤੋ ਜੀ ਇਕੋ ਇਸਤ੍ਰੀ ਦੇ ਦੋ ਨਾਮ ਸਨ। (ਕੁਝ ਵਰ੍ਹਿਆ ਮਗਰੋ ਜੀਤੋ ਜੀ ਦੇ ਚਲਾਣਾ ਕਰ ਜਾਣ ਤੇ ਜੋ ਕਈ ਇਤਿਹਾਸਕਾਰਾ ਅਨੁਸਾਰ 1701 ਈਸਵੀ ਵਿਚ ਹੋਇਆ ਇਕ ਸਿੱਖ ਨੇ ਇਹ ਬੇਨਤੀ ਆ ਕੇ ਕੀਤੀ ਕਿ ਉਸਨੇ ਵੀ ਆਪਣੀ ਲੜਕੀ ਇਸੇ ਲਈ ਤਿਆਰ ਕੀਤੀ ਸੀ ਕਿ ਉਹ ਗੁਰੂ ਤੋਂ ਬਿਨਾ ਕਿਸੇ ਨੂੰ ਵਰੇਗੀ ਨਹੀ। ਇਸ ਦਾ ਨਾਮ ਸਾਹਿਬ ਦੇਵਾ ਸੀ। ਸਤਿਗੁਰਾ ਨੂੰ ਉਸਨੂੰ ਵੀ ਅੰਗੀਕਾਰ ਕਰਨਾ ਪਿਆ, ਪਰ ਇਸ ਸਰਤ ਉਤੇ ਕਿ ਉਹ ਸਦਾ ਕੰਵਾਰ-ਕੰਨਿਆ ਵਾਗ ਜੀਵਨ ਬਿਤਾਇਗੀ। ਉਸਨੂੰ ਪਿਛੋ ਖਾਲਸੇ ਦੀ ਮਾਤਾ ਕਹਿ ਕੇ ਵਡਿਆਇਆ ਗਿਆ।)

ਇਨ੍ਹਾ ਦਿਨਾ ਵਿਚ ਹੀ ਕੇਸੋ ਦਾਸ ਨਾਮ ਦਾ ਇਕ ਪ੍ਰਸਿੱਧ ਬ੍ਰਾਹਮਣ ਬਨਾਰਸ ਤੋ ਸਤਿਗੁਰਾ ਦੇ ਦਰਬਾਰ ਵਿਚ ਹਾਜਰ ਹੋਇਆ। ਉਸਨੇ ਆ ਕੇ ਇਹ ਦਾਹਵਾ ਕੀਤਾ ਕਿ ਜੇ ਉਸਨੂੰ ਹੋਮ ਕਰਨ ਲਈ ਪੂਰੀ ਸਾਮਗਰੀ ਦਿਤੀ ਜਾਵੇ ਤਾ ਉਹ ਉਸ ਦੇ ਦੁਆਲੇ ਅਜੇਹਾ ਜਪ-ਤਪ ਸਾਧੇਗਾ ਕਿ ਯੁੱਧ ਦੀ ਦੇਵੀ, ਚੰਡੀ ਪਰਗਟ ਹੋ ਕੇ ਗੁਰੂ ਨੂੰ ਵਰਦਾਨ ਦੇਵੇਗੀ। ਫਿਰ ਸਤਿਗੁਰੂ ਦੀ ਕਿਸੇ ਯੁੱਧ ਵਿਚ ਵੀ ਹਾਰ ਨਹੀਂ ਹੋਵੇਗੀ। ਉਸਨੇ ਕਿਹਾ ਕਿ ਸਾਡੇ ਸਾਰੇ ਪ੍ਰਾਚੀਨ ਯੋਧੇ ਜਿਵੇ ਭੀਮ ਤੇ ਅਰਜਨ ਵੀ ਚੰਡੀ ਦੇ ਹੀ ਪੁਜਾਰੀ ਸਨ, ਜਿਸ ਦੇ ਕਾਰਨ ਉਨ੍ਹਾ ਨੂੰ ਸਦਾ ਜਿੱਤ ਹੀ ਪ੍ਰਾਪਤ ਹੋਈ।

ਸਿੱਖਾ ਉਤੇ ਉਸ ਦੀ ਕਥਨੀ ਦਾ ਵੱਡਾ ਪਰਭਾਵ ਪਿਆ ਤੇ ਉਨ੍ਹਾ ਨੇ ਸਤਿਗੁਰਾ ਅਗੇ ਉਸ ਦੀ ਬੇਨਤੀ ਦੀ ਪ੍ਰੋੜ੍ਹਤਾ ਕੀਤੀ। ਸਤਿਗੁਰਾ ਨੇ ਸਿੱਖਾ ਨੂੰ ਬਥੇਰਾ ਸਮਝਾਇਆ, ਪਰ ਅੰਤ ਉਨ੍ਹਾ ਦੀ ਹੀ ਨਿਸ਼ਾ ਲਈ ਕੇਸੋ ਦਾਸ ਦੀ ਬੇਨਤੀ ਨੂੰ ਪਰਵਾਨ ਕਰ ਲਿਆ। ਪਹਾੜ ਵਿਚ ਤਾ ਦੇਵੀ-ਪੂਜਾ ਅੱਗੇ ਹੀ ਬਹੁਤ ਹੁੰਦੀ ਸੀ।

1 ਇਤਿਹਾਸਕਾਰ ਡਾ ਗੰਡਾ ਸਿੰਘ ਅਨੁਸਾਰ ਇਨ੍ਹਾ ਦੇ ਜਨਮ, ਤਰਤੀਬਵਾਰ, ਸੰਨ 1686 ਈਸਵੀ, 1690 ਈਸਵੀ 1696 ਈਸਵੀ ਤੇ 1699 ਈਸਵੀ ਵਿਚ ਹੋਏ।

ਨੈਣਾ ਦੇਵੀ ਦੇ ਟਿੱਲੇ ਉਤੇ ਇਕ ਵੱਡਾ ਕੁੰਡ ਖੋਦ ਕੇ ਉਸ ਵਿਚ ਲੱਗਭਗ ਇਕ ਵਰ੍ਹਾ ਯੱਗ ਹੋਮ ਦੀ ਸਾਮੱਗਰੀ ਬਾਲੀ ਜਾਂਦੀ ਰਹੀ। ਪੰਡਤ ਜੀ ਨੇ ਵੀ ਬੜੇ ਜਪ ਤਪ ਤੇ ਹੋਰ ਸਾਧਨ ਕੀਤੇ ਪਰ ਦੇਵੀ ਪਰਗਟ ਨਾ ਹੋਈ। ਇਹ ਵੇਖ ਕੇ ਸਤਿਗੁਰੂ ਆਪ ਟਿੱਲੇ ਉਤੇ ਗਏ ਤੇ ਬ੍ਰਾਹਮਣ ਤੋਂ ਇਸ ਦਾ ਕਾਰਣ ਪੁੱਛਿਆ। ਬ੍ਰਾਹਮਣ ਨੇ ਡਰਦਿਆ ਡਰਦਿਆ ਉੱਤਰ ਦਿਤਾ "ਮੈਨੂੰ ਸੁਪਨੇ ਵਿਚ ਦੇਵੀ ਪਰਗਟ ਹੋਈ ਹੈ ਤੇ ਉਸਨੇ ਇਕ ਮਹਾਪੁਰਖ ਦਾ ਸਿਰ ਮੰਗਿਆ ਹੈ। ਜੇ ਕੋਈ ਸੱਚਾ ਸੁੱਚਾ ਤੇ ਦੈਵੀ ਮਨੁੱਖ ਆਪਣੀ ਬਲੀ ਦੇਵੇ ਤਾ ਦੇਵੀ ਜਰੂਰ ਪਰਗਟ ਹੋਵੇਗੀ।"

ਸਤਿਗੁਰੂ ਉਸ ਦੀ ਚਾਲ ਨੂੰ ਭਾਪ ਗਏ ਤੇ ਬੋਲੇ "ਮਹਾਰਾਜ, ਤੁਹਾਡੇ ਤੋ ਵਧੀਕ ਪਵਿੱਤਰ ਤੇ ਗਿਆਨਵਾਨ ਪੁਰਸ ਹੋਰ ਕਿੱਥੇ ਮਿਲੇਗਾ? ਕਿਉ ਨਾ ਤੁਸੀਂ ਹੀ ਆਪਣੀ ਬਲੀ ਭੇਟਾ ਕਰੋ। ਦੇਵੀ ਦੇ ਵਰਦਾਨ ਨਾਲ ਤੁਹਾਡੀ ਸਾਰੀ ਜਾਤੀ ਦਾ ਕਲਿਆਣ ਹੋਵੇਗਾ, ਤੇ ਮੈ ਉਸ ਦੇ ਸਨਮੁਖ ਦਰਸਨ ਕਰ ਸਕਾਗਾ।

ਪੰਡਤ ਨੂੰ ਆਸ ਨਹੀਂ ਸੀ ਕਿ ਉਸਨੂੰ ਅਜੇਹਾ ਉੱਤਰ ਦਿਤਾ ਜਾਵੇਗਾ। ਉਸਨੇ ਕਿਹਾ, "ਮੈਨੂੰ ਅੱਜ ਦੀ ਰਾਤ ਸੋਚਣ ਦਾ ਮੌਕਾ ਦਿਓ।" ਪਰ ਉਹ ਰਾਤ ਦੇ ਹਨੇਹੇ ਵਿਚ ਹਵਨ-ਕੁੰਡ ਨੂੰ ਛੱਡ ਕੇ ਭੱਜ ਗਿਆ।

ਸਤਿਗੁਰਾ ਨੇ ਰਹਿੰਦੀ ਸਾਰੀ ਸਾਮੱਗਰੀ ਕੁੰਡ ਵਿਚ ਉਲਟ ਦਿਤੀ ਜਿਸ ਤੋ ਬਹੁਤ ਜਵਾਲਾ ਪ੍ਰਚੰਡ ਹੋਈ। ਇਸ ਨੂੰ ਆਸ ਪਾਸ ਦੇ ਲੋਕਾ ਨੇ ਦੂਰ ਦੂਰ ਤੋਂ ਵੇਖਿਆ ਤੇ ਉਨ੍ਹਾ ਦੇ ਮਨ ਵਿਚ ਇਹ ਗੱਲ ਪੱਕੀ ਬੈਠ ਗਈ ਕਿ ਗੁਰੂ ਨੂੰ ਦੇਵੀ ਪਰਗਟ ਹੋ ਕੇ ਵਰਦਾਨ ਦੇ ਗਈ ਹੈ।

ਸਤਿਗੁਰਾ ਨੇ ਆਪਣੀ ਤਲਵਾਰ ਮਿਆਨ ਵਿਚੋ ਬਾਹਰ ਧੂਅ ਲਈ ਤੇ ਟਿੱਲੇ ਉਤੋਂ ਨੰਗੇ ਪੈਰੀਂ ਆਪਣੇ ਦਰਬਾਰ ਨੂੰ ਚਲ ਪਏ। 'ਇਹ ਹੈ ਵਰ ਜੋ ਮੈਨੂੰ ਚੰਡੀ ਨੇ ਬਖਸਿਆ ਹੈ - ਇਹੀ ਹੈ ਚੰਡਿਕਾ, ਭਵਾਨੀ ਦੁਰਗਾ ਅਤੇ ਕਾਲੀ। ਇਹੀ ਦੁਸਟਾ ਦਾ ਨਾਸ ਕਰਦੀ ਤੇ ਸੰਤਾ ਦੀ ਸਹਾਇਤਾ ਲਈ ਸਦਾ ਤਤਪਰ ਰਹਿੰਦੀ ਹੈ।"

ਇਸ ਤੇ ਪਿਛੋਂ ਸਤਿਗੁਰਾ ਨੇ ਇਕ ਵੱਡਾ ਯੱਗ ਕੀਤਾ। ਯੱਗ ਦਾ ਸੁਣ ਕੇ ਕੇਸੋ ਦਾਸ ਵੀ ਮੁੜ ਆਇਆ ਤੇ ਕਿੰਨੇ ਹੀ ਹੋਰ ਬ੍ਰਾਹਮਣ ਵੀ। ਪਰ ਸਤਿਗੁਰਾ ਨੇ ਬ੍ਰਾਹਮਣਾ ਨੂੰ ਪਹਿਲਾ ਭੋਜਨ ਦੇਣ ਦੀ ਥਾ ਸੰਗਤ ਵਿਚ ਬਹਿ ਕੇ ਸਭ ਦੇ ਨਾਲ ਮਿਲ ਕੇ ਖਾਣ ਦਾ ਆਦੇਸ ਦਿਤਾ। ਸਤਿਗੁਰਾ ਨੇ ਲਿਖਿਆ ਹੈ ਕਿ ਇਹ ਸੁਣ ਕੇ ਪੰਡਤ ਕੇਸੋ ਦਾਸ ਬਹੁਤ ਸਟਪਟਾਇਆ ਅਤੇ ਰੋਣ ਲੱਗਾ ਕਿ ਗੁਰਾ ਨੇ ਸਦੀਆ ਦੀ ਇਕ ਰੀਤ ਤੋੜ ਕੇ ਸਭ ਨੂੰ ਇਕ-ਸਮਾਨ ਕਰ ਦਿਤਾ ਹੈ ਤੇ ਬ੍ਰਾਹਮਣਾ ਦੀ ਥਾ ਸੇਵਾ ਤੇ ਦਾਨ ਦਾ ਪਾਤਰ ਸਾਰੀ ਜਾਤੀ ਨੂੰ ਬਣਾ ਦਿਤਾ ਹੈ ਤੇ ਆਖਿਆ ਹੈ, "ਸੇਵ ਕਰੀ ਇਨਕੀ ਮਨ ਭਾਵਤ, ਔਰ ਕੀ ਸੇਵ ਸੁਹਾਤ ਨਾ ਜੀ ਕੋ।" ਬ੍ਰਾਹਮਣਾ ਦੇ ਇਸ ਰੁਦਨ ਉਤੇ ਸਤਿਗੁਰਾ ਨੇ ਸਮੂਹ ਸਿੱਖਾ ਦੀ ਮਹਿਮਾ ਵਿਚ ਇਹ ਬਚਨ ਉਚਾਰੇ

"ਯੁੱਧ ਜਿਤੇ ਇਨਹੀ ਕੇ ਪ੍ਰਸਾਦਿ
ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ।
ਅਘ ਓਘ ਟਰੇ ਇਨਹੀ ਕੇ ਪ੍ਰਸਾਦਿ,
ਇਨਹੀ ਕੀ ਕ੍ਰਿਪਾ ਫੁਨ ਧਾਮਿ ਭਰੇ।
ਇਨਹੀ ਕੇ ਪ੍ਰਸਾਦਿ ਸੁ ਵਿਦਿਆ ਲਈ,
ਇਨਹੀ ਕੀ ਕ੍ਰਿਪਾ ਸਭ ਸਤਰੂ ਮਰੇ।
ਇਨਹੀ ਕੀ ਕ੍ਰਿਪਾ ਸੇ ਸਜੇ ਹਮ ਹੈ,
ਨ ਮੋ ਸੇ ਗਰੀਬ ਕਰੋਰ ਪਰੇ।"

ਸੰਸਾਰ ਦੇ ਧਾਰਮਕ ਇਤਿਹਾਸ ਵਿਚ ਕਿਸੇ ਗੁਰੂ ਦਾ ਆਪਣੇ ਸੇਵਕਾ ਸੰਬੰਧੀ ਇਵੇ ਕਹਿਣਾ, ਤੇ ਨਾਲ ਹੀ ਅਮਲ ਕਰਨਾ, ਗੁਰੂ ਗੋਬਿੰਦ ਸਿੰਘ ਦੀ ਵਿਸੇਸ ਵਡਿਆਈ ਹੈ।

# ਕਾਂਡ 4

''ਵਾਹੁ ਵਾਹੁ ਗੋਬਿੰਦ ਸਿੰਘ
ਆਪੇ ਗੁਰ ਚੇਲਾ।

- ਭਾਈ ਗੁਰਦਾਸ ਸਿੰਘ

ਵਿਸਾਖੀ 1699 ਦਾ ਤਿਉਹਾਰ ਸੀ। ਦੂਰ ਦੂਰ ਤੋਂ ਸਿਖ ਸੇਵਕ ਸਤਿਗੁਰੂ ਦੇ ਦਰਸਨਾ ਨੂੰ ਆਨੰਦਪੁਰ ਵਿਚ ਪੁਜੇ ਹੋਏ ਸਨ। ਗੁਰੂ ਗੋਬਿੰਦ ਸਿੰਘ ਸੁਾਮੀ ਦੇਰ ਚਿਰ ਤੋ ਸੋਚ-ਮਗਨ ਸਨ ਕਿ ਕਿਵੇ ਉਸ ਪੰਥ ਨੂੰ ਉਜਾਗਰ ਕੀਤਾ ਜਾਵੇ ਜਿਸ ਲਈ ਪਰਮੇਸੁਰ ਨੇ ਉਨ੍ਹਾ ਦੀ ਸਾਜਣਾ ਸਾਜੀ ਸੀ। ਹੁਣ ਤੀਕ ਜੋ ਕੋਈ ਵੀ ਇਸ ਧਰਮ ਵਿਚ ਆਉਦਾ ਸੀ, ਹਿੰਦੂ ਜਾ ਮੁਸਲਮਾਨ, ਜੇ ਉਹ ਜਾਤ, ਧਰਮ ਦਾ ਭੇਦ ਛਡ ਕੇ, ਮਨ, ਬਾਣੀ ਤੇ ਕਰਮ ਨੂੰ ਸੁੱਧ ਰਖਣ ਦੀ ਪ੍ਰਤਿੱਗਿਆ ਕਰੇ ਇੱਕ ਤੇ ਕੇਵਲ ਇੱਕ ਪ੍ਰਮੇਸੁਰ ਵਿਚ ਨਿਸਚਾ ਰਖੇ ਵਹਿਮ ਭਰਮ, ਕਰਮ-ਕਾਡ, ਜੰਤ੍ਰ ਮੰਤ੍ਰ ਤੰਤ੍ਰ ਵਿਚ ਵਿਸਵਾਸ ਨਾ ਰਖੇ ਤੇ ਆਪਣੇ ਰੁਤਬੇ ਜਾ ਜਨਮ ਦਾ ਅਭਿਮਾਨ ਤਿਆਗ ਕੇ ਇੱਕੋ ਪੰਗਤ ਵਿਚ ਬੈਠ ਕੇ ਖਾਵੇ ਤੇ ਇਵੇ ਹੀ ਜਨ-ਸਮੂਹ ਦੀ ਸੇਵਾ ਵੀ ਕਰੇ, ਤਾ ਉਹ ਸਿੱਖ ਸਮਾਜ ਦਾ ਅੰਗ ਬਣ ਸਕਦਾ ਸੀ। ਤਸੀਹੇ ਸਹਿ ਕੇ ਵੀ ਸਾਤਮਈ ਰਹਿਣਾ ਇਸ ਜਾਤੀ ਦਾ ਪ੍ਰਧਾਨ ਗੁਣ ਸੀ। ਗੁਰੂ ਅਰਜਨ ਦੇਵ ਨੇ ਇਵੇ ਹੀ ਕੀਤਾ ਵੀ ਸੀ। ਪਰ ਗੁਰੂ ਹਰਿਗੋਬਿੰਦ ਨੂੰ ਸਸਤ੍ਰਧਾਰੀ ਹੋਣਾ ਪਿਆ ਤੇ ਉਨ੍ਹਾ ਯੁੱਧ ਵੀ ਲੜੇ ਤੇ ਵਿਜੈ ਵੀ ਪ੍ਰਾਪਤ ਕੀਤੀ। ਗੁਰੂ ਹਰਿ ਰਾਏ ਨੇ 2200 ਸਵਾਰ ਸਦਾ ਆਪਣੇ ਨਾਲ ਰਖੇ ਪਰ ਘੋਲ ਕਦੀ ਨਹੀਂ ਕੀਤਾ ਤੇ ਮਨ ਦੇ ਐਨੇ ਕੋਮਲ ਰਹੇ ਕਿ ਇਕ ਵੇਰ ਬੇਧਿਆਨੀ ਨਾਲ ਉਨ੍ਹਾ ਦੇ ਲੰਮੇ ਜਾਮੇ ਦੀ ਝੋਲ ਨੇ ਇਕ ਨਵੇਂ ਖਿੜੇ ਗੁਲਾਬ ਦੇ ਫੁੱਲ ਨੂੰ ਤੋੜ ਦਿਤਾ, ਤਾ ਐਨੇ ਵੈਰਾਗ ਵਿਚ ਆਏ ਕਿ ਸਾਰੀ ਆਯੂ ਜਾਮਾ ਸਮੇਟ ਕੇ ਚਲਦੇ ਰਹੇ। ਅੱਠਵੇ ਗੁਰੂ ਹਰਿਕ੍ਰਿਸਨ ਜੀ ਤਾ ਅੱਠ ਵਰ੍ਹੇ ਦੀ ਆਯੂ ਵਿਚ ਹੀ ਜੋਤੀ ਜੋਤ ਸਮਾ ਗਏ ਸਨ। ਨਾਵੇ ਸਤਿਗੁਰੂ ਦੀ ਸਹਾਦਤ ਵੀ ਪੂਰਣ ਸਾਂਤਮਈ ਢੰਗ ਨਾਲ ਹੋਈ, ਪਰ ਉਸ ਦੇ ਫਲਸਰੂਪ ਕਿਤੇ ਕੋਈ ਪੌਣ ਨਾ ਸਰਕੀ, ਕਿਸੇ ਕ੍ਰਾਤੀ ਨੇ ਸਿਰ ਉੱਚਾ ਨਾ ਕੀਤਾ। ਗੁਰੂ ਗੋਬਿੰਦ ਸਿੰਘ ਨੇ ਆਪ ਵੇਖ ਲਿਆ ਸੀ ਕਿ ਜਿਸ ਹਿੰਦੂ ਜਾਤੀ ਦੀ ਰੱਖਿਆ ਲਈ ਉਨ੍ਹਾ ਤਲਵਾਰ ਚੁੱਕੀ ਹੈ, ਉਸੇ ਜਾਤੀ ਦੇ ਪਹਾੜੀ ਰਾਜੇ ਉਨ੍ਹਾ ਨਾਲ ਵੈਰ ਕਮਾਉਣ ਲਈ ਮੁਗਲ

ਸਹਿਨਸਾਹ ਨਾਲ ਜਾ ਰਲਣ ਤੇ ਵੀ ਸੰਕੋਚ ਨਹੀਂ ਕਰਦੇ। ਗੁਰੂ ਗੋਬਿੰਦ ਸਿੰਘ ਕਿਸੇ ਸਲਤਨਤ ਲਈ ਨਹੀ ਸਨ ਲੜ ਰਹੇ ਨਾ ਹੀ ਕਿਸੇ ਧਰਮ ਦੇ ਉਹ ਐਸੇ ਵਿਰੋਧੀ ਸਨ ਕਿ ਉਸਨੂੰ ਮਾਰ ਮੁਕਾਣਾ ਲੋਚਦੇ ਸਨ, ਤਾ ਵੀ ਉਨ੍ਹਾ ਨੂੰ ਆਪਣਾ ਧਰਮ ਨਿਬਾਹੁਣ ਲਈ ਵੀ ਮੌਕਾ ਨਹੀਂ ਸੀ ਦਿਤਾ ਜਾਦਾ।

ਸਤਿਗੁਰਾ ਨੇ ਇਹ ਸੋਚ ਕੇ ਇਕ ਐਸੇ ਪੰਥ ਦਾ ਨਿਰਮਾਣ ਕਰਨਾ ਚਾਹਿਆ ਜਿਸ ਦਾ ਆਦਰਸ ਧਰਮ-ਰੱਖਿਆ ਲਈ ਬਲੀਦਾਨ ਦੇਣਾ ਹੋਵੇ' ਅਤੇ ਜੋ ਕਿਸੇ ਤਰ੍ਹਾ ਦੀ ਗ਼ੁਲਾਮੀ - ਰਾਜਸੀ ਆਰਥਕ ਜਾ ਸਮਾਜਕ - ਪਰਵਾਨ ਨਾ ਕਰੇ। ਜੋ ਸਸਤ੍ਰਾ ਤੋ ਸੰਕੋਚ ਨਾ ਕਰੇ ਪਰ ਸਸਤ੍ਰਾ ਨੂੰ ਵਰਤਦਾ ਹੋਇਆ ਵੀ ਪਰਮੇਸ੍ਵਰ ਨੂੰ ਸਦੀਵ ਕਾਲ ਲਈ ਚੇਤੇ ਰਖੇ, ਤੇ ਜੋ ਕਰੇ ਉਸ ਦੀ ਆਗਿਆ ਦੇ ਅਧੀਨ ਹੋ ਕੇ ਤੇ ਉਸੇ ਦੇ ਨਮਿਤ ਕਰੇ।

ਡਾਕਟਰ ਸਰ ਗੋਕਲ ਚੰਦ ਨਾਰੰਗ ਨੇ ਲਿਖਿਆ ਹੈ 'ਇਸ ਸਮੇ ਦੇ ਹਿੰਦੂ ਬਿਰਤੀ ਦੇ ਨਿਤਾਣੇ, ਨਿੱਕੀਆ-ਨਿੱਕੀਆ ਲੋੜਾ ਪੂਰੀਆ ਹੋਣ ਤੇ ਸੰਤੁਸਟ ਨਿੱਕੇ ਨਿੱਕੇ ਆਦਰਸਾ ਨਾਲ ਹੀ ਪ੍ਰੇਰਿਤ, ਸਰੀਰ ਦੇ ਨਿਰਬਲ, ਡਰੇ ਸਹਿਮੇ ਹੋਏ ਤੇ ਦਿਲੋ ਹਾਰੇ ਹੋਏ ਸਨ, ਭਾਵੇ ਉਨ੍ਹਾ ਦੀ ਆਪਣੇ ਧਰਮ ਲਈ ਸਰਧਾ ਅਮੁਕ ਸੀ। ਗੁਰੂ ਗੋਬਿੰਦ ਸਿੰਘ ਨੇ ਕੌਮੀਅਤ (ਰਾਸਟ੍ਰੀਅਤਾ) ਨੂੰ ਹੀ ਉਨ੍ਹਾ ਦਾ ਧਰਮ ਬਣਾ ਦਿਤਾ।

ਕਈ ਇਕ ਘਟਨਾਵਾ ਗੁਰੂ ਸਾਹਿਬ ਦੇ ਆਪਣੇ ਜੀਵਨ ਵਿਚ ਵੀ ਅਜੇਹੀਆ ਹੋਈਆ ਸਨ ਜਿਨ੍ਹਾ ਤੋ ਉਨ੍ਹਾ ਦਾ ਮਨ ਇਸ ਸੰਬੰਧੀ ਹੋਰ ਵੀ ਪੱਕਾ ਹੋ ਗਿਆ ਸੀ। ਮਿਸਾਲ ਲਈ ਜਦ ਗੁਰੂ ਤੇਗ ਬਹਾਦਰ ਦੀ ਸਹਾਦਤ ਹੋਈ, ਤਾ ਉਨ੍ਹਾ ਦਾ ਮਿਰਤਕ ਸਰੀਰ ਚਾਦਨੀ ਚੌਕ ਦੇ ਭਰੇ ਬਜਾਰ ਵਿਚ ਪਿਆ ਰਿਹਾ, ਪਰ ਕਿਸੇ ਸਿੱਖ ਦੀ ਵੀ ਇਹ ਹਿੰਮਤ ਨਾ ਪਈ ਕਿ ਉਸਨੂੰ ਉਥੋ ਚੁੱਕ ਸਕੇ। ਕਹਿਰ ਦੀ ਹਨੇਰੀ ਵਗਣ ਤੇ ਦੋ ਨੀਵੀਆ ਜਾਤੀਆ ਦੇ ਸਿੱਖ ਚੋਰੀ ਛਿਪੇ ਇਸ ਸਰੀਰ ਨੂੰ ਲੁਕਾ ਕੇ ਲੈ ਗਏ। ਫੇਰ ਇੱਕ ਹਿੰਦੂ ਰਾਜਾ ਦੂਜੇ ਨਾਲ ਸੰਗਰਾਮ ਵਿਚ ਜੁਟਿਆ ਖੜੋਤਾ ਸੀ ਤੇ ਉਸ ਦੇ ਵਿਰੁਧ ਮੁਗਲ ਸਾਮਰਾਜ ਤੋ ਸਹਾਇਤਾ ਲੈਣ ਤੋਂ ਵੀ ਸੰਕੋਚ ਨਹੀਂ ਸੀ ਕਰਦਾ। ਜਾਤੀ-ਭੇਦ ਨੇ ਹਿੰਦੂ ਸਮਾਜ ਨੂੰ ਇਸ ਹੱਦ ਤੀਕ ਵੰਡ ਰਖਿਆ ਸੀ ਕਿ ਜਦ ਸਤਿਗੁਰਾ ਨੇ ਕੁਝ ਸਿੱਖਾ ਨੂੰ ਸੰਸਕ੍ਰਿਤ ਪੜ੍ਹਨ ਲਈ ਬ੍ਰਾਹਮਣਾ ਪਾਸ ਭੇਜਿਆ ਤਾ ਉਨ੍ਹਾ ਇਹ 'ਦੇਵ-ਬੋਲੀ' ਪੜ੍ਹਾਣ ਤੋਂ ਇਸ ਲਈ ਇਨਕਾਰ ਕਰ ਦਿਤਾ ਕਿ ਉਹ ਸੂਦਰ ਸਨ।[1] ਲੜਕੀਆ ਨੂੰ ਜਨਮ ਉਤੇ ਹੀ ਮਾਰ ਦਿਤਾ ਜਾਦਾ ਸੀ ਤੇ ਇਸਤ੍ਰੀ ਜਾਤੀ ਦੀ ਦੁਰਦਸਾ ਸੂਦਰ ਤੋਂ ਕਿਸੇ ਤਰ੍ਹਾ ਵੀ ਘੱਟ ਨਹੀਂ ਸੀ। ਉਸ ਦੇ ਹੱਕ ਕੋਈ ਨਹੀਂ ਸਨ ਕੇਵਲ ਫਰਜ ਹੀ ਸਨ। ਭਾਵੇ ਸਿੱਖ ਆਤਮਕ

---

1 ਫਿਰ ਵੀ ਸਤਿਗੁਰਾ ਨੇ ਪੰਜਾ ਸਿੱਖਾ ਨੂੰ ਕਾਸੀ ਜਾ ਕੇ ਸੰਸਕ੍ਰਿਤ ਤੇ ਹਿੰਦੂ ਧਰਮ ਗ੍ਰੰਥਾ ਦੇ ਪੜ੍ਹਨ ਲਈ ਭੇਜਿਆ ਜਿਨ੍ਹਾ ਦੇ ਨਿਰਮਲ ਚਲਨ ਤੇ ਬਸਤਰਾ ਕਾਰਣ ਉਨ੍ਹਾ ਦਾ ਨਾਮ ਨਿਰਮਲੇ ਪਿਆ। ਇਨ੍ਹਾ ਸਿੱਖ ਮਤ ਦੀ ਬਹੁਤ ਉੱਤਮ ਸੇਵਾ ਕੀਤੀ ਹੈ।

ਪੱਧਰ ਉਤੇ ਸਤਿਗੁਰੂ ਦੇ ਹਰ ਹੁਕਮ ਦੀ ਪਾਲਣਾ ਕਰਦੇ ਤੇ ਕੌਮੀ ਸੇਵਾ ਲਈ ਪਰਉਪਕਾਰ ਵੀ ਰਜ ਕੇ ਕਰਦੇ ਸਨ, ਪਰ ਉਹ ਅਜੇ ਕੋਈ ਰਾਜਸੀ ਤਾਕਤ ਨਹੀਂ ਸਨ ਬਣੇ। ਗੁਰੂ ਗੋਬਿੰਦ ਸਿੰਘ ਹੁਣ ਉਨ੍ਹਾ ਨੂੰ ਕਿਸੇ ਅਜੇਹੀ ਸਕਤੀ ਵਿਚ ਬਦਲ ਦੇਣਾ ਚਾਹੁੰਦੇ ਸਨ, ਜੋ ਨਾ ਕੇਵਲ ਆਤਮਕ ਤੇ ਸਮਾਜਕ ਅਜਾਦੀ ਦੇ ਸੰਗਰਾਮ ਦੀ ਮੋਹਰੀ ਹੋਵੇ, ਸਗੋ ਰਾਜਸੀ ਤੇ ਆਰਥਕ ਸੁਤੰਤਰਤਾ ਦੀ ਵੀ। ਤੇ ਜਿਸ ਵਿਚ ਹਰ ਵਿਅੱਕਤੀ ਕੇਵਲ ਸੁਤੰਤਰ ਹੀ ਨਾ ਹੋਵੇ ਸਗੋ ਇਕ-ਸਮਾਨ ਵੀ ਹੋਵੇ।

ਕੀ ਸਿੱਖ ਸਮਾਜ ਇਸ ਅਗਨੀ-ਪ੍ਰੀਖਿਆ ਵਿਚੋ ਲੰਘਣ ਲਈ ਤਿਆਰ ਹੋ ਚੁੱਕਾ ਸੀ? ਸਤਿਗੁਰਾ ਨੇ ਇਸ ਨੂੰ ਪਰਖਣਾ ਚਾਹਿਆ। ਵਿਸਾਖੀ ਦੇ ਭਰੇ ਦਰਬਾਰ ਵਿਚ ਅਚਾਨਕ ਉਹ ਬਿਜਲੀ ਵਾਗ ਚਮਕਦੀ ਨੰਗੀ ਤਲਵਾਰ ਲੈ ਕੇ ਖੜੇ ਹੋ ਗਏ ਤੇ ਸਿੰਘ ਗਰਜਨਾ ਨਾਲ ਬੋਲੇ, "ਕੋਈ ਹੈ ਜੋ ਮੈਨੂੰ ਆਪਣਾ ਸੀਸ ਭੇਟ ਕਰੇ। ਮੇਰੀ ਭਗੌਤੀ ਅਜ ਸਿਰ ਦੀ ਤਲਬਗਾਰ ਹੈ, ਖੂਨ ਦੀ ਪਿਆਸੀ ਹੈ।"

ਸਭ ਪਾਸੇ ਕਹਿਰ ਦਾ ਸੱਨਾਟਾ ਛਾ ਗਿਆ। ਕਿਸੇ ਨੂੰ ਨਹੀਂ ਸੀ ਸੁੱਝਦਾ, ਸਤਿਗੁਰੂ ਇਹ ਕੀ ਕੌਤਕ ਵਰਤਾ ਰਹੇ ਹਨ? ਕਿਸੇ ਗੁਰੂ ਨੇ ਵੀ ਅਗੇ ਇਹੋ ਜਹੀ ਪ੍ਰੀਖਿਆ ਸਿੱਖਾ ਦੀ ਨਹੀਂ ਸੀ ਲਈ। ਸੰਗਤਾ ਵਿਚੋਂ ਕੋਈ ਵੀ ਨਾ ਉਠਿਆ। ਸਤਿਗੁਰਾ ਨੇ ਦੂਜੀ ਵੇਰ ਵੰਗਾਰ ਪਾਈ "ਕੀ ਇਸ ਭੀੜ ਵਿਚ ਇਕ ਵੀ ਅਜੇਹਾ ਮੇਰਾ ਸਰਧਾਲੂ ਨਹੀਂ, ਜੋ ਆਖੇ ਮੈ ਸੀਸ ਤੇਰੀ ਭੇਟ ਕੀਤਾ। ਤੁਸੀਂ ਤਾ ਹਰ ਵੇਲੇ ਕੂਕਦੇ ਹੋ - "ਜੋ ਤਉ ਪ੍ਰੇਮ ਖੇਲਨ ਕਾ ਚਾਉ, ਸਿਰ ਧਰ ਤਲੀ ਗਲੀ ਮੋਰੀ ਆਉ।" ਹੁਣ ਹੋਰ ਵੀ ਚੁੱਪ ਵਰਤ ਗਈ, ਪਰ ਜਦ ਤੀਜੀ ਵੇਰ ਸਤਿਗੁਰਾ ਨੇ ਉਹ ਫਰਮਾਇਸ ਕੀਤੀ ਤਾ ਲਾਹੌਰ ਦਾ ਇਕ ਖੱਤਰੀ, ਦਯਾ ਰਾਮ, ਸਿਰ ਝੁਕਾਈ, ਹੱਥ ਜੋੜ, ਨੈਣ ਅੱਧ ਮੀਟੇ, ਹੌਲੀ ਹੌਲੀ ਅੱਗੇ ਵਧਿਆ ਤੇ ਅਤਿ ਨਿਮਰਤਾ ਨਾਲ ਬੋਲਿਆ, "ਹੇ ਸਾਹਾ ਦੇ ਸਾਹ, ਮੈ ਆਪਣਾ ਸਿਰ ਤੇਰੀ ਭੇਟ ਕਰਦਾ ਹਾ। ਜੇ ਇਹ ਤੇਰੇ ਕਿਸੇ ਕੰਮ ਆ ਸਕੇ ਤਾ ਮੈ ਆਪਣੇ ਧੰਨ ਭਾਗ ਸਮਝਾਗਾ। ਇਹੀ ਮੇਰੇ ਲਈ ਮੁਕਤੀ ਦਾ ਦੀਦਾਰ ਹੋਵੇਗਾ।"

ਸਤਿਗੁਰੂ ਉਸਨੂੰ ਨਾਲ ਦੇ ਇਕ ਤੰਬੂ ਵਿਚ ਲੈ ਗਏ। ਅੰਦਰੋ ਤਲਵਾਰ ਦੇ ਝਟਕਣ ਦੀ ਕਰੂਰ ਆਵਾਜ ਆਈ ਤੇ ਲਹੂ ਨਾਲ ਨੁਚੜਦੀ "ਸ੍ਰੀ ਸਾਹਿਬ" ਲੈ ਕੇ ਸਤਿਗੁਰੂ ਫਿਰ ਦਰਬਾਰ ਵਿਚ ਆ ਪਧਾਰੇ। "ਇਕ ਸਿਰ ਦੀ ਮੈਨੂੰ ਹੋਰ ਲੋੜ ਹੈ," ਉਨ੍ਹਾ ਭਿਆਨਕ ਅਵਾਜ ਵਿਚ ਗਰਜਿਆ। ਅੱਖਾ ਉਨ੍ਹਾ ਦੀਆ, ਜਿਨ੍ਹਾ ਵਿਚੋਂ ਸਦਾ ਅੰਮ੍ਰਿਤ ਝਰਦਾ ਸੀ, ਅੱਜ ਰਤੀਆ ਸੂਹੀਆ ਭੱਖ ਰਹੀਆ ਸਨ। ਹੁਣ ਤਾ ਲੋਕਾ ਦੀ ਡਰ ਤੇ ਤ੍ਰਾਸ ਨਾਲ ਜਿਵੇ ਜਾਨ ਹੀ ਖੁਸਕ ਹੋ ਰਹੀ ਸੀ। ਕਈ ਦੌੜੇ ਤੇ ਉਨ੍ਹਾ ਦੀ ਮਾਤਾ ਪਾਸ ਪੁਜੇ ਤੇ ਤਰਲਾ ਕੀਤਾ, "ਆਪਣੇ ਗੁਰੂ-ਪੁੱਤਰ ਨੂੰ ਸਮਝਾਓ, ਉਹ ਕੀ ਕੌਤਕ ਵਰਤਾ ਰਹੇ ਹਨ। ਕੀ ਸਿੱਖਾ ਦੀ ਅਟੁੱਟ ਸਰਧਾ ਦਾ ਉਨ੍ਹਾ ਨੂੰ ਇਹ ਮੁੱਲ ਮਿਲੇਗਾ?" ਮਾਤਾ ਜੀ ਨੇ ਆ ਕੇ ਸਮਝਾਇਆ ਬੁਝਾਇਆ, ਪਰ ਸਤਿਗੁਰਾ ਨੇ ਇੱਕ ਨਾ ਸੁਣੀ, ਸਗੋਂ ਹੋਰ ਵੀ ਗਰਜ ਕੇ ਬੋਲੇ, "ਧਰਮ ਬਿਨਾ

ਬਲੀਦਾਨ ਦੇ ਬਚ ਨਹੀਂ ਸਕਦਾ। ਜੋ ਧਰਮ ਦਾ ਵਿਸਵਾਸੀ ਹੈ, ਉਹ ਆਪਣਾ ਜੀਵਨ ਮੈਨੂੰ ਭੇਟਾ ਕਰੇ।'

ਇਸ ਵੰਗਾਰ ਉਤੇ ਇਕ ਹੋਰ ਸਿੱਖ ਧਰਮ ਦਾਸ ਦਿੱਲੀ ਦਾ ਵਾਸੀ ਅਗੇ ਵਧਿਆ ਤੇ ਆਪਣਾ ਸਿਰ ਗੁਰੂ-ਚਰਨਾ ਵਿਚ ਰਖ ਕੇ ਬੋਲਿਆ, ''ਮੇਰੇ ਪਾਸ ਜੋ ਹੈ, ਉਹ ਤੇਰਾ ਹੈ। ਤੇਰਾ ਤੇਰੀ ਭੇਟ ਕਰਦਿਆ ਮੈਨੂੰ ਫਿਕਰ ਕਾਹਦਾ?' ਸਤਿਗੁਰੂ ਉਸਨੂੰ ਅਗੇ ਵਾਗ ਹੀ ਤੰਬੂ ਵਿਚ ਲੈ ਗਏ। ਤਲਵਾਰ ਮੁੜ ਸੂਕੀ ਤੇ ਸਤਿਗੁਰੂ ਲਹੂ-ਚੋਦੀ ਚੰਡੀ ਨੂੰ ਲੈ ਕੇ ਬਾਹਰ ਆਏ। ਹੁਣ ਤਾ ਦਰਬਾਰ ਵਿਚ ਭਾਜੜ ਪੈ ਗਈ। ਪਰ ਸਤਿਗੁਰੂ ਨੇ ਜਦ ਮੁੜ ਓਹੀ ਬਚਨ ਦੁਹਰਾਏ ਤਾ ਇੱਕ ਇੱਕ ਕਰ ਕੇ ਤਿੰਨ ਹੋਰ ਸਿੱਖਾ - ਮੁਹਕਮ ਚੰਦ ਦਵਾਰਕਾ ਨਗਰੀ ਦਾ, ਸਾਹਿਬ ਚੰਦ ਬਿਦਰ ਦਾ ਤੇ ਹਿੰਮਤ ਜਗਨਨਾਥ ਪੁਰੀ ਦਾ - ਨੇ ਆਪਣਾ ਸੀਸ ਗੁਰੂ ਦੇ ਹਵਾਲੇ ਕਰ ਦਿਤਾ। ਉਨ੍ਹਾ ਨੂੰ ਵੀ ਅੱਗੇ ਵਾਗ ਹੀ ਸਤਿਗੁਰੂ ਇੱਕ ਇੱਕ ਕਰ ਕੇ ਤੰਬੂ ਵਿਚ ਲੈ ਗਏ। ਜਦ ਪੰਜ ਸਿੱਖ ਇਵੇ ਬਲੀਦਾਨ ਲਈ ਆ ਚੁਕੇ ਤਾ ਸਤਿਗੁਰਾ ਨੇ ਆਪਣੀ ਤਲਵਾਰ ਮਿਆਨ ਵਿਚ ਪਾ ਲਈ ਤੇ ਸੰਤੁਸਟਤਾ ਨਾਲ ਬੋਲੇ, ''ਹੁਣ ਬਸ, ਪੰਜਾ ਨੇ ਹੀ ਆਪਣੀ ਆਹੂਤੀ ਦੇ ਕੇ ਅਜ ਸਾਬਤ ਕਰ ਵਿਖਾਇਆ ਹੈ ਕਿ ਇਹ ਜਾਤੀ ਅਜੇ ਜੀਊਣ ਦਾ ਦੰਮ ਰਖਦੀ ਹੈ।''

ਫਿਰ ਆਪ ਉਨ੍ਹਾ ਪੰਜਾ ਨੂੰ ਹੀ ਤੰਬੂ ਤੇ ਬਾਹਰ ਲੈ ਆਏ। ਇਕ ਅਲੌਕ੍ਰਿਕ ਉਨ੍ਹਾ ਦਾ ਦ੍ਰਿਸ ਸੀ - ਸਿਰ ਉਤੇ ਕੇਸਰੀ ਦਸਤਾਰਾ, ਗਲ ਲੰਮਾ ਸੁਰਮਈ ਕੁੜਤਾ, ਉਪਰ ਕੇਸਰੀ ਕਮਰਕੱਸਾ ਕੀਤਾ ਹੋਇਆ, ਗਾਤਰੇ ਤਲਵਾਰ, ਤੇੜ ਕੱਛ, ਹੱਥ ਜੁੜੇ ਹੋਇ ਨੈਣ ਭਗਤੀ-ਰਸ ਨਾਲ ਮੁਗਧ, ਜਦ ਉਹ ਦਗਦਗਾਦੇ ਚਿਹਰਿਆ ਨਾਲ ਸੰਗਤ ਦੇ ਸਾਹਮਣੇ ਆਏ ਤਾ ਸਾਰਾ ਦਰਬਾਰ ''ਸਤਿ ਸ੍ਰੀ ਅਕਾਲ' ਦੇ ਜੈਕਾਰਿਆ ਨਾਲ ਗੂੰਜ ਉਠਿਆ।

ਹੁਣ ਸਤਿਗੁਰਾ ਨੇ ਲੋਹੇ ਦਾ ਇਕ ਬਾਟਾ ਮੰਗਵਾਇਆ। ਉਸ ਵਿਚਲੇ ਜਲ ਨੂੰ ਲੋਹੇ ਦੇ ਖੰਡੇ ਨਾਲ ਉਨ੍ਹਾ ਪੰਜਾ ਨੂੰ ਹੀ ਵਾਰੋ ਵਾਰੀ ਹਿਲਾਣ ਦਾ ਆਦੇਸ ਦਿਤਾ ਜੋ ਇਸ ਦੇ ਦੁਆਲੇ ਚੌਕੜੀ ਮਾਰੀ ਬੈਠੇ ਸਨ। ਨਾਲ ਹੀ ਪੰਜ ਬਾਣੀਆ ਦਾ ਇੱਕ ਇੱਕ ਕਰ ਕੇ ਸਭ ਨੇ ਪਾਠ ਕੀਤਾ - ਜਪੁ, ਜਾਪ, ਦਸ ਸਵੈਯੇ, ਬੇਨਤੀ ਚੌਪਈ ਤੇ ਆਨੰਦ ਸਾਹਿਬ। ਅਜੇ ਇਹ ਅਲੋਕਾਰ ਕਾਰਜ ਸਮਾਪਤ ਨਹੀਂ ਸੀ ਹੋਇਆ ਕਿ ਗੁਰੂ ਸਾਹਿਬ ਦੀ ਧਰਮ ਪਤਨੀ, ਜੀਤੋ ਜੀ, ਝੋਲੀ ਵਿਚ ਪਤਾਸੇ ਪਾਈ ਬਾਰ ਵਿਚ ਆਣ ਪਹੁੰਚੀ। ਸਤਿਗੁਰਾ ਨੇ ਕਿਹਾ, ''ਬੜਾ ਹੀ ਸੁਭ ਲਛਣ ਹੈ, ਆਪ ਦਾ ਇਸ ਸਮੇ ਪਧਾਰਣਾ। ਪਤਾਸੇ ਇਸ ਜਲ ਵਿਚ ਘੋਲ ਦਿਓ। ਮੇਰਾ ਖਾਲਸਾ ਹੁਣ ਕੇਵਲ ਬੀਰ ਰਸ ਨਾਲ ਹੀ ਭਰਪੂਰ ਨਹੀਂ ਹੋਵੇਗਾ, ਸਗੋਂ ਸਾਤੀ, ਮਿਠਾਸ ਤੇ ਧੀਰਜ ਨਾਲ ਵੀ।''

ਅੰਮ੍ਰਿਤ ਤਿਆਰ ਹੋਇਆ ਤਾ ਸਤਿਗੁਰਾ ਨੇ ਉਸਨੂੰ ਇਨ੍ਹਾ ਪੰਜਾ ਦੀਆ ਹੀ ਅੱਖਾ ਵਿਚ ਛਿੜਕਿਆ, ਪਿੰਡੇ ਉਤੇ ਵੀ, ਸਿਰ ਉਤੇ ਵੀ। ਨਾਲ ਹੀ ''ਬੋਲ ਵਾਹਿਗੁਰੂ

ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹਿ ਉਚਾਰਣ ਕਰਦੇ ਤੇ ਹਰ ਇਕ ਤੋ ਇਵੇ ਹੀ ਉਸਦਾ ਉੱਤਰ ਮੰਗਦੇ ਰਹੇ।

ਜਿਉ ਹੀ ਇਹ ਕਾਰਜ ਸਮਾਪਤ ਹੋਇਆ ਸਤਿਗੁਰੂ ਆਪ ਹੱਥ-ਬਧੀ ਆਪਣੇ ਪੰਜਾ ਪਿਆਰਿਆ ਅੱਗੇ ਖੜੇ ਹੋ ਗਏ ਤੇ ਬੇਨਤੀ ਕੀਤੀ, ''ਹੁਣ ਉਵੇ ਹੀ ਤੁਸੀਂ ਮੈਨੂੰ ਵੀ ਅੰਮ੍ਰਿਤ ਦੀ ਦਾਤ ਬਖਸੋ ਜਿਵੇ ਮੈ ਤੁਹਾਨੂੰ ਦਿਤੀ ਹੈ।'

ਇਹ ਸੁਣ ਕੇ ਤਾ ਸਾਰੀ ਸੰਗਤ ਹੱਕੀ-ਬੱਕੀ ਰਹਿ ਗਈ। ਪੰਜ ਪਿਆਰਿਆ ਨੇ ਇਕ ਜਬਾਨ ਹੋ ਕੇ ਆਖਿਆ, ''ਹਜ਼ੂਰ ਸਾਡੇ ਸਤਿਗੁਰੂ ਤੇ ਦੋਹਾ ਜਹਾਨਾ ਦੇ ਮਾਲਕ ਹੋ। ਸਿੱਖ ਕਿਵੇ ਗੁਰੂ ਨੂੰ ਅੰਮ੍ਰਿਤ ਪ੍ਰਦਾਨ ਕਰ ਸਕਦਾ ਹੈ?' ਸਤਿਗੁਰੂ ਬੋਲੇ ''ਇਹ ਜੋ ਨਵਾ ਪੰਥ ਮੈ ਚਲਾਇਆ ਹੈ, ਇਸ ਵਿਚ ਨਾ ਕੋਈ ਨੀਵਾ ਹੋਵੇਗਾ ਨਾ ਉੱਚਾ। ਇਸ ਵਿਚ ਦੀ ਸਮਾਨਤਾ ਨੂੰ ਪ੍ਰਗਟਾਣ ਲਈ ਹੀ ਮੈ ਆਪ ਤੋ ਅੰਮ੍ਰਿਤ ਦੀ ਦਾਤ ਮੰਗੀ ਹੈ।' ਹੁਣ ਪੰਜਾ ਪਿਆਰਿਆ ਪਾਸ ਕੋਈ ਚਾਰਾ ਨਹੀਂ ਸੀ। ਉਨ੍ਹਾ ਸਤਿਗੁਰਾ ਦੀ ਦਸੀ ਵਿਧੀ ਅਨੁਸਾਰ ਅੰਮ੍ਰਿਤ ਛਕਾਇਆ। ਫਿਰ ਸਾਰਿਆ ਨੇ ਇੱਕੋ ਬਾਟੇ ਵਿਚੋ ਅੰਮ੍ਰਿਤ ਪਾਨ ਕੀਤਾ ਤੇ ਕੜਾਹ ਪ੍ਰਸਾਦ ਦੀ ਦੇਗ ਛਕੀ।

ਇਸ ਕੌਤਕ ਨੇ ਤਾ ਜਿਵੇ ਸਾਰੇ ਦਰਬਾਰ ਵਿਚ ਇਕ ਬਿਜਲੀ ਦੀ ਰੌਅ ਹੀ ਫੇਰ ਦਿਤੀ। ਹਜਾਰਾ ਨਰ-ਨਾਰੀਆ ਨੇ ਅੰਮ੍ਰਿਤ ਪਾਨ ਕੀਤਾ। ਇੱਕੋ ਸਾਤੇ ਵਿਚ ਲੱਗਭਗ ਅੱਸੀ ਹਜਾਰ ਪ੍ਰਾਣੀਆ ਨੇ ਆਪਣੀ ਮੰਗ ਉਤੇ ਇਵੇ ਆਪਣਾ ਪੁਨਰ-ਜਨਮ ਪਾਇਆਂ।[1] ਸਤਿਗੁਰਾ ਨੇ ਇਨ੍ਹਾ ਨੂੰ ''ਖਾਲਸਾ' ਆਖਿਆ ਅਥਵਾ ਅਕਾਲ ਪੁਰਖ ਦਾ ਵਿਸੇਸ ਆਪਣਾ।[2]

ਸਤਿਗੁਰਾ ਨੇ ਇਸ ਤੋਂ ਪਿਛੋ ਉਨ੍ਹਾ ਨੂੰ ਇਵੇ ਉਪਦੇਸ ਦਿਤਾ ਅੱਜ ਤੋ ਤੁਸੀਂ ਜਾਤ, ਜਨਮ ਰੰਗ, ਨਸਲ ਦੇ ਭੇਦ ਤੋ ਮੁਕਤ ਹੋ ਗਏ ਹੋ। ਹੁਣ ਤੁਸੀਂ ਕਿਸੇ ਤਰ੍ਹਾ ਦਾ ਕਰਮ-ਕਾਡ, ਧਾਰਮਕ ਪਾਖੰਡ, ਵਹਿਮ, ਜੋਤਸ ਜੰਤ੍ਰ ਮੰਤ੍ਰ ਤੰਤ੍ਰ ਵਿਚ ਵਿਸਵਾਸ ਨਹੀਂ ਰਖੋਗੇ। ਇਕ ਅਕਾਲ ਪੁਰਖ ਦੀ ਹੀ ਨਿਰੰਤਰ ਅਰਾਧਨਾ ਕਰੋਗੇ ਜੋ ਸਭ ਦਾ ਰਖਿਅਕ ਤੇ ਵਿਨਾਸ ਕਰਨ ਵਾਲਾ ਹੈ। ਕੋਈ ਹੁਣ ਤੁਹਾਡੇ ਲਈ ਨਾ ਨੀਚ ਹੋਵੇਗਾ, ਨਾ ਉਚ। ਆਪਣੇ ਭਾਈਚਾਰੇ ਵਿਚ ਤੁਸੀਂ ਇਕ ਦੂਜੇ ਨੂੰ ''ਭਾਈ' ਦੇ ਸਬਦ ਨਾਲ ਸੰਬੋਧਨ ਕਰਿਆ ਕਰੋਗੇ। ਨਾ ਤੀਰਥ-ਯਾਤ੍ਰਾ ਤੁਹਾਡੇ ਲਈ ਅਵੱਸ ਹੈ, ਨਾ ਤੱਪ ਸਾਧ ਕੇ ਸਰੀਰ ਨੂੰ ਗਾਲਣਾ। ਤੁਸੀਂ ਗ੍ਰਿਹਿਸਤ ਦਾ ਸੱਚਾ ਤੇ ਸੁੱਚਾ ਜੀਵਨ ਜੀਵੋਗੇ, ਪਰ ਜੇ ਰੱਬ ਦੇ ਰਾਹ ਵਿਚ ਬਲੀਦਾਨ ਦੇਣ ਲਈ ਹਰ

---

1 ''ਜੀਵਨ ਗੁਰੂ ਗੋਬਿੰਦ ਸਿੰਘ'' ਵਿਚ ਭਗਤ ਲਛਮਣ ਸਿੰਘ ਨੇ ਲਿਖਿਆ ਹੈ ਅੰਮ੍ਰਿਤ ਪਹਿਲਾ ਕੇਵਲ ਅਭਿਲਾਖੀਆ ਨੂੰ ਹੀ ਛਕਾਇਆ ਜਾਦਾ ਸੀ, ਜੋ ਆਪ ਇਸ ਦੀ ਦਾਤ ਮੰਗਣ। ਪਰ ਹੁਣ ਹਰੇਕ ਨੂੰ ਛਕਾਣ ਕਰ ਕੇ ਨਕਲੀ ਧਰਮ-ਪਰਵੇਸ ਵਧ ਰਿਹਾ ਹੈ ਤੇ ਸਿੰਘ ਆਦਰਸਾ ਨੂੰ ਪਾਲਣ ਦੀ ਮੰਗ ਹੁਣ ਘੱਟ ਹੀ ਕੀਤੀ ਜਾਦੀ ਹੈ।''

2 ਇਸ ਦੇ ਅੱਖਰੀ ਅਰਥ 'ਸੁੱਧ' ਜਾ ਖ਼ਾਲਸ ਵੀ ਕੀਤੇ ਜਾਦੇ ਹਨ। ਪਰ ''ਖਾਲਸਾ'' ਸਬਦ ਉਦੋਂ ''ਬਾਦਸਾਹ ਦੀ ਆਪਣੀ ਜਾਗੀਰ'' ਲਈ ਵਰਤਿਆ ਜਾਦਾ ਸੀ। ਇਸੇ ਤੋਂ ਹੀ, ਸਾਡੇ ਵਿਚਾਰ ਵਿਚ, ਇਸ ਸਬਦ ਦਾ ਠੀਕ ਭਾਵ ਪਰਗਟ ਹੁੰਦਾ ਹੈ।

ਵੇਲੇ ਤਤਪਰ ਰਹੇ।

''ਇਸਤ੍ਰੀ ਤੇ ਮਰਦ ਦੇ ਹੱਕ ਖਾਲਸਾ ਧਰਮ ਵਿਚ ਹਰ ਤਰ੍ਹਾ ਬਰਾਬਰ ਹੋਣਗੇ। ਮਰਦ ਆਪਣੇ ਆਪ ਨੂੰ ਸਿੰਘ (ਸੇਰ) ਅਖਵਾਣਗੇ ਤੇ ਨਾਰੀਆ ਕੌਰ (ਜਾ ਸੇਰਨੀਆ)। ਸੰਗਤ ਪੰਗਤ ਵਿਚ ਇਨ੍ਹਾ ਦਾ ਰੁਤਬਾ ਬਰਾਬਰ ਹੋਵੇਗਾ। ਕੁੜੀਮਾਰ ਦਾ ਸੰਗ ਨਹੀਂ ਕਰਨਾ। ਤੁਸੀਂ ਪੰਜ ਕਕਾਰਾ - ਕੇਸ ਕੰਘਾ ਕੱਛ ਕ੍ਰਿਪਾਨ ਤੇ ਕੜੇ - ਦੀ ਰਹਿਤ ਰਖੋਗੇ। ਕੇਸ ਪੁਰਾਤਨ ਰਿਸੀਆ ਵਾਗ ਪਰਮੇਸ੍ਰਰ ਨੂੰ ਆਪਣਾ ਸਮੁੱਚਾ ਮਨ ਤੇ ਤਨ ਅਰਪਨ ਕਰਨ ਦੀ ਕਿਰਿਆ ਦਾ ਲਖਾਇਕ ਹੈ ਕੰਘਾ ਉਨ੍ਹਾ ਨੂੰ ਉੱਜਲਾ ਰਖਣ ਲਈ ਕੱਛਾ ਜੱਤ ਦਾ ਪ੍ਰਤੀਕ ਹੈ, ਕ੍ਰਿਪਾਨ ਦੁਸਟ-ਦਮਨ ਤੇ ਸ੍ਵੈ-ਰਖਿਅਕ ਤੇ ਕੜਾ ਪ੍ਰਭੂ ਦੇ ਵਿਸਵ-ਚੱਕਰ ਜਿਸ ਦਾ ਕਿਤੇ ਆਦਿ ਹੈ ਤੇ ਨਾ ਅੰਤ, ਦਾ ਚਿੰਨ੍ਹ ਤੇ ਲਖਾਇਕ ਹੈ। ਤਮਾਕੂ ਦੀ ਵਰਤੋ ਤੁਹਾਨੂੰ ਵਰਜਿਤ ਹੈ, ਕਿਉਂਕਿ ਇਹ ਇਕ ਗੰਦੀ ਤੇ ਸਿਹਤ ਲਈ ਹਾਨੀਕਾਰਕ ਆਦਤ ਹੈ।

'ਸਸਤ੍ਰਾ ਨਾਲ ਪਿਆਰ ਰਖਣਾ ਰਣ ਵਿਚ ਪਿੱਠ ਨਾ ਦੇਣੀ ਯੁੱਧ ਸਮੇ ਇਸਤ੍ਰੀ ਦੀ ਬੇਪਤੀ ਨਾ ਹੋਣ ਦੇਣੀ ਅਧਿਕਾਰ-ਵਸ ਵਸੋਂ ਵਿਚ ਜਾਤੀ ਜਾ ਧਰਮ ਦਾ ਭਿੰਨ ਭੇਦ ਨਾ ਜਾਣਨਾ ਤੇ ਸਭ ਦੀ ਇਕ ਸਮਾਨ ਸੇਵਾ ਕਰਨੀ, ਪ੍ਰਭੂ ਦਾ ਸਿਮਰਨ ਕਦੀ ਨਾ ਭੁਲਾਣਾ ਪੜ੍ਹਿਆ ਦੀ ਸੰਗਤ ਕਰਨੀ। ਪਰ ਨਾਲ ਦੇ ਨਾਲ ਸਰੀਰ ਨੂੰ ਵੀ ਕਮਾਣਾ। ਹਿੰਦੂ ਤੇ ਮੁਸਲਮਾਨ ਦੇ ਭਿੰਨ-ਭੇਦ ਮਿਟਾਣੇ। ਲੋੜਵੰਦਾ ਵਿਚ ਦੇਗ ਵੰਡਣੀ ਤੇ ਵੈਰੀਆ ਨੂੰ ਤੇਗ ਦੀ ਧਾਰ ਚਖਾਣੀ। ਇਕ ਦੂਜੇ ਨੂੰ ਮਿਲਣ ਲਗਿਆ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਹਿਗੁਰੂ ਜੀ ਕੀ ਫਤਹਿ ਬੁਲਾਣੀ।''

ਇਸ ਨਵੇ ਸੁਨੇਹੇ ਨੇ ਜਿਥੇ ਹਿੰਦੂ ਜਾਤੀ ਵਿਚ ਇਕ ਨਵੀਂ ਰੂਹ ਫੂਕ ਦਿਤੀ, ਉਥੇ ਵੈਰੀਆ ਦੇ ਦਿਲਾ ਵਿਚ ਇਕ ਨਵਾ ਹੌਲ ਪੈਦਾ ਹੋਇਆ।

# ਕਾਂਡ 5

''ਚੂ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸਤ।
ਹਲਾਲ ਅਸਤ ਬੁਰਦਨ ਬਸਮਸੀਰ ਦਸਤ।

ਗੁਰੂ ਗੋਬਿੰਦ ਸਿੰਘ (ਜਫਰਨਾਮਾ)

ਮੁਸਲਮਾਨ ਇਤਿਹਾਸਕਾਰ ਗੁਲਾਮ ਮੁਹਈਉਦੀਨ ਨੇ ਲਿਖਿਆ ਹੈ ਕਿ ਸਹਿਨਸਾਹ ਔਰੰਗਜੇਬ ਨੂੰ ਖਾਲਸੇ ਦੇ ਜਨਮ ਬਾਰੇ ਉਸ ਦੇ ਸੂਹੀਆ ਵਲੋ ਪੂਰੀ ਸੂਚਨਾ ਦੇ ਦਿਤੀ ਗਈ ਸੀ। ''ਇਸ ਨੇ ਹਿੰਦੂਆ ਦੇ ਸਾਰੇ ਪੁਰਾਣੇ ਵਹਿਮ ਝਾੜ ਛਡੇ ਤੇ ਕਰਮ-ਕਾਡ ਦਾ ਜਾਲ ਤੋੜ ਸੁਟਿਆ ਹੈ। ਵਰਣ-ਭੇਦ ਨੂੰ ਮਿਟਾ ਦਿਤਾ ਹੈ ਤੇ ਸਭ ਨੂੰ ਇਕੋ ਭਾਈਚਾਰੇ ਵਿਚ ਪ੍ਰੋ ਦਿਤਾ ਹੈ ਜਿਸ ਵਿਚ ਨਾ ਕੋਈ ਛੋਟਾ ਹੋਵੇਗਾ, ਨਾ ਵੱਡਾ। ਹਰੇਕ ਨੂੰ ਇਕੋ ਬਾਟੇ ਵਿਚੋ ਅੰਮ੍ਰਿਤ ਛਕਾਇਆ ਜਾ ਰਿਹਾ ਹੈ। ਭਾਵੇ ਸਨਾਤਨੀ ਵਿਚਾਰਾ ਵਾਲੇ ਹਿੰਦੂਆ ਨੇ ਇਨ੍ਹਾ ਦੀ ਵਿਰੋਧਤਾ ਕੀਤੀ ਹੈ ਪਰ ਕੋਈ ਵੀਹ ਹਜਾਰ ਨਰ-ਨਾਰੀਆ ਨੇ ਪਹਿਲੇ ਹੀ ਦਿਨ ਨਵੇ ਪੰਥ ਵਿਚ ਪਰਵੇਸ ਕੀਤਾ ਹੈ। ਗੁਰੂ ਨੇ ਦਾਅਵਾ ਕੀਤਾ ਹੈ ਕਿ ਮੈ ਚਿੜੀਆ ਤੋ ਬਾਜ ਤੁੜਾਵਾਗਾ ਸਵਾ ਲੱਖ ਨਾਲ ਇਕ ਨੂੰ ਲੜਾਵਾਗਾ।

ਪਹਾੜੀ ਰਾਜਿਆ ਨੇ ਇਸ ਨਵੇ ਪੰਥ ਤੋ ਹੋਰ ਵੀ ਤ੍ਰਾਸ ਤੇ ਡਰ ਮਹਿਸੂਸ ਕੀਤਾ। ਜਦ ਇਕ ਦਿਨ ਗੁਰੂ ਸਾਹਿਬ ਦੂਨ ਦੀ ਵਾਦੀ ਵਿਚ ਸਿਕਾਰ ਖੇਡਣ ਗਏ ਤਾ ਉਥੋ ਦੇ ਪਹਾੜੀ ਰਾਜੇ, ਬਲੀਆ ਚੰਦ ਤੇ ਆਲਮ ਚੰਦ, ਆਪਣੀ ਚੋਖੀ ਫੌਜ ਨਾਲ ਇਨ੍ਹਾ ਉਤੇ ਟੁੱਟ ਪਏ। ਸਿੰਘ ਗਿਣਤੀ ਵਿਚ ਥੋੜ੍ਹੇ ਸਨ, ਪਰ ਜਾਨ ਤੋੜ ਕੇ ਲੜੇ। ਬਲੀਆ ਚੰਦ ਗੋਲੀ ਨਾਲ ਮਾਰਿਆ ਗਿਆ। ਆਲਮ ਚੰਦ ਦੀ ਇਕ ਬਾਹ ਧੜ ਨਾਲੋਂ ਟੁੱਟ ਗਈ ਤੇ ਉਹ ਭੱਜ ਨੱਠਾ। ਬਹੁਤ ਸਾਰੇ ਜਵਾਨਾ ਦੀ ਆਹੂਤੀ ਦੇ ਕੇ ਪਹਾੜੀ ਫੌਜ ਲੱਜਾਵਾਨ ਹੋ ਪਿਛੇ ਨੂੰ ਪਰਤ ਗਈ। ਇਸ ਘਟਨਾ ਦੀ ਸੂਹ ਮਿਲਣ ਤੇ ਤਾ ਪਹਾੜੀ ਰਾਜਿਆ ਨੂੰ ਹੋਰ ਵੀ ਘਬਰਾਹਟ ਮਹਿਸੂਸ ਹੋਈ। ਪਰ ਆਪਣੇ ਆਪ ਨੂੰ ਨਿਤਾਣਾ ਪਾ ਕੇ ਉਨ੍ਹਾ ਇਹੀ ਯੋਗ ਸਮਝਿਆ ਕਿ ਸਹਿਨਸਾਹ ਔਰੰਗਜੇਬ ਦੀ ਹਮਦਰਦੀ ਤੇ ਸਹਾਇਤਾ ਪੂਰੀ ਤਰ੍ਹਾ ਨਾਲ ਗੰਢੀ ਜਾਵੇ।

ਔਰੰਗਜੇਬ ਇਸ ਵੇਲੇ ਦੱਖਣ ਵਿਚ ਘੋਰ ਯੁੱਧਾ ਵਿਚ ਫਸਿਆ ਪਿਆ ਸੀ। ਇਸ ਲਈ ਉਸਦੇ ਸਰਹਿੰਦ ਦੇ ਸੂਬੇਦਾਰ, ਵਜੀਰ ਖਾਨ ਨੇ ਉਸ ਦੀ ਥਾ ਪਹਾੜੀ

ਰਾਜਿਆ ਦਾ ਯਾਦ-ਪੱਤਰ ਸਵੀਕਾਰ ਕੀਤਾ ਜਿਸ ਵਿਚ ਲਿਖਿਆ ਗਿਆ ਸੀ ''ਗੋਬਿੰਦ ਸਿੰਘ ਨਾਨਕ ਦੀ ਗੱਦੀ ਉਤੇ ਦਸਵਾ ਗੁਰੂ ਹੈ। ਨਾਨਕ ਨੇ ਸੁਲ੍ਹਾ ਤੇ ਸਾਤੀ ਦਾ ਪਰਚਾਰ ਕੀਤਾ ਸੀ। ਇਸੇ ਲਈ ਅਸਾ ਇਸ ਗੁਰੂ ਦੇ ਸਾਡੇ ਵਿਚ ਆ ਵਸਣ ਤੇ ਕੋਈ ਕਿੰਤੂ ਨਹੀਂ ਸੀ ਕੀਤਾ। ਪਰ ਇਸ ਦੇ ਆਸੇ ਤੇ ਆਦਰਸ ਨਾਨਕ ਤੋਂ ਭਿੰਨ ਹਨ। ਜਦੋ ਅਸਾ ਇਸ ਦੀ ਵਧਦੀ ਤਾਕਤ ਨੂੰ ਵੰਗਾਰਿਆ ਜੋ ਸਹਿਨਸਾਹ ਲਈ ਵੀ ਵੱਡੇ ਖਤਰੇ ਦਾ ਕਾਰਣ ਬਣ ਸਕਦੀ ਹੈ, ਤਾ ਇਸ ਨੇ ਨਾਹਨ ਦੇ ਰਾਜੇ ਨਾਲ ਗੰਢ-ਤੁਪ ਕਰ ਕੇ ਸ੍ਰੀਨਗਰ ਦੇ ਰਾਜਾ ਫਤਹ ਸਾਹ ਨੂੰ ਚੁਣੌਤੀ ਦੇ ਦਿਤੀ। ਭੰਗਾਣੀ ਦੇ ਮੈਦਾਨ ਵਿਚ ਘੋਰ ਯੁੱਧ ਹੋਇਆ ਜਿਥੇ ਮਨੁੱਖੀ ਖੂਨ ਦੀਆ ਨਦੀਆ ਵਹਿ ਤੁਰੀਆ। ਫਿਰ ਇਹ ਜਦ ਆਨੰਦਪੁਰ ਮੁੜਿਆ ਤਾ ਉਥੇ ਕਿਲ੍ਹੇ ਉਸਾਰਣ ਲੱਗਾ। ਹੁਣ ਇਸ ਨੇ ਇਕ ਨਵੇਂ ''ਖਾਲਸਾ ਪੰਥ ਨੂੰ ਜਨਮ ਦਿਤਾ ਹੈ ਜੋ ਸਾਡੇ ਪਿਤਰੀ ਧਰਮ ਦੇ ਐਨ ਵਿਰੁਧ ਹੈ। ਫਿਰ ਵੀ ਇਹ ਸਾਨੂੰ ਹਜੂਰ ਸਹਿਨਸਾਹ ਦੇ ਟਾਕਰੇ ਲਈ ਗਠਜੋੜ ਕਰਨ ਦੀ ਪ੍ਰੇਰਨਾ ਦੇਂਦਾ ਰਿਹਾ ਹੈ ਜਿਸ ਦੇ ਵਿਰੁਧ ਇਸ ਦੇ ਮਨ ਵਿਚ ਅਤਿ ਘਿਰਣਾ ਤੇ ਸੰਘਰਸ ਦਾ ਚਾਉ ਹੈ। ਇਹ ਅਸਾ ਨਹੀਂ ਕੀਤਾ ਜਿਸ ਦੇ ਕਾਰਨ ਉਹ ਸਾਥੋ ਬਹੁਤ ਦੁਖੀ ਹੈ। ਮੁਗਲ ਰਾਜ ਨੂੰ ਚੁਣੌਤੀ ਦੇਣ ਲਈ ਇਹ ਸਾਰੇ ਦੇਸ ਵਿਚੋ ਸਸਤ੍ਰ ਤੇ ਚੋਣਵੇ ਫੌਜੀ ਇਕੱਠੇ ਕਰ ਰਿਹਾ ਹੈ। ਅਸੀਂ ਉਸ ਦੀ ਵਧਦੀ ਤਾਕਤ ਨੂੰ ਇਕੱਲਿਆ ਠਲ੍ਹ ਨਹੀ ਪਾ ਸਕਦੇ ਪਰ ਸ੍ਰੀ ਹਜੂਰ ਦੀ ਵਫਾਦਾਰ ਪਰਜਾ ਹੋਣ ਦੀ ਹੈਸੀਅਤ ਵਿਚ ਆਪ ਤੋ ਫੌਜੀ ਸਹਾਇਤਾ ਦੇ ਜਾਚਕ ਹਾ, ਤਾ ਜੋ ਇਸ ਦੇ ਵਧਦੇ ਹੜ੍ਹ ਨੂੰ ਹੁਣੇ ਹੀ ਬੰਨ੍ਹ ਮਾਰ ਲਿਆ ਜਾਵੇ, ਨਹੀਂ ਤਾ ਕਲ੍ਹ ਨੂੰ ਇਸ ਦਾ ਟਾਕਰਾ ਕਰਨਾ ਅਸੰਭਵ ਹੋ ਜਾਵੇਗਾ। ਇਸ ਦਾ ਇਰਾਦਾ ਤਾ ਦਿੱਲੀ ਨੂੰ ਮਾਰ ਲੈਣ ਦਾ ਹੈ।

ਸਰਹਿੰਦ ਦੇ ਸੂਬੇਦਾਰ ਨੇ ਇਹ ਯਾਦ-ਪੱਤਰ ਸਹਿਨਸਾਹ ਨੂੰ ਦੱਖਣ ਵਿਚ ਭੇਜ ਦਿਤਾ। ਕੁਝ ਚਿਰ ਪਿਛੋ ਇਹ ਉੱਤਰ ਆਇਆ ਕਿ ਜੇ ਪਹਾੜੀ ਰਾਜੇ ਸਾਹੀ ਫੌਜ ਦਾ ਸਾਰਾ ਖਰਚ ਦੇਣ ਲਈ ਤਿਆਰ ਹੋਣ ਤਾ ਉਨ੍ਹਾ ਦੀ ਸਹਾਇਤਾ ਕੀਤੀ ਜਾ ਸਕਦੀ ਹੈ। ਇਸ ਸਰਤ ਨੂੰ ਖੁਸੀ ਨਾਲ ਸਵੀਕਾਰ ਕਰ ਲਿਆ ਗਿਆ। ਇਸ ਉਤੇ ਦੋ ਮੁਗਲ ਜਰਨੈਲਾ, ਪੈਦੇ ਖਾਨ ਤੇ ਦੀਨਾ ਬੇਗ ਨੂੰ, ਦਸ ਹਜਾਰ ਦੀ ਫੌਜ ਦੇ ਕੇ ਰਾਜਪੂਤ ਰਾਜਿਆ ਦੀ ਸਹਾਇਤਾ ਲਈ ਭੇਜਿਆ ਗਿਆ। ਰੋਪੜ ਦੇ ਸਥਾਨ ਉਤੇ ਪਹਾੜੀ ਫੌਜ ਵੀ ਉਨ੍ਹਾ ਨਾਲ ਆ ਮਿਲੀ ਗੁਰੂ ਸਾਹਿਬ ਨੂੰ ਸੁਨੇਹਾ ਭੇਜਿਆ ਗਿਆ ਕਿ ਜਾ ਤਾ ਉਹ ਆਨੰਦਪੁਰ ਛੱਡ ਦੇਣ ਤੇ ਜਾ ਖਿਰਾਜ ਦੇ ਕੇ ਉਥੇ ਰਹਿਣ।

ਜਦ ਗੁਰੂ ਸਾਹਿਬ ਨੂੰ ਇਸ ਟਿੱਡੀ ਦਲ ਦੀ ਆਨੰਦਪੁਰ ਉਤੇ ਚੜ੍ਹਾਈ ਦੀ ਸੂਹ ਮਿਲੀ, ਤਾ ਉਨ੍ਹਾ ਵੀ ਯੁੱਧ ਦੀ ਤਿਆਰੀ ਕਰਨੀ ਸੁਰੂ ਕਰ ਦਿਤੀ। ਉਨ੍ਹਾ ਨੇ ਆਪਣੇ ਪੰਜ ਪਿਆਰਿਆ ਨੂੰ ਪੰਜ ਫੌਜੀ ਟੁਕੜੀਆ ਦੇ ਕੇ ਸੈਨਾਪਤੀ ਨੀਅਤ ਕਰ ਦਿਤਾ। ਉਨ੍ਹਾ ਆਪ ਵੀ ਯੁੱਧ ਵਿਚ ਅੱਗੇ ਹੋ ਕੇ ਭਾਗ ਲੈਣ ਦਾ ਫੈਸਲਾ

ਕੀਤਾ। ਇਸ ਨਾਲ ਸਿੱਖ ਫੌਜ ਅਜੇਹੀ ਬੀਰਤਾ ਨਾਲ ਲੜੀ ਕਿ ਵੈਰੀ ਦੇ ਆਹੂ ਲਾਹ ਸੁੱਟੇ। ਭਾਵੇ ਇਸ ਨੂੰ ਪਹਾੜੀ ਰਾਜੇ ਤੇ ਮੁਗਲ ਫੌਜ ਦੋਵੇ ਧਰਮ-ਯੁੱਧ ਦਾ ਨਾਉ ਦੇ ਰਹੇ ਸਨ, ਪਰ ਉਨ੍ਹਾ ਦੀਆ ਫੌਜਾ ਦੇ ਹੌਸਲੇ ਸਿੱਖਾ ਦੀ ਮਾਰ ਅੱਗੇ ਬੰਨ੍ਹੀਂਦੇ ਨਹੀਂ ਸਨ ਜਾਪਦੇ। ਅੰਤ ਜਰਨੈਲ ਪੈਦੇ ਖਾਨ ਨੇ ਆਪ ਅੱਗੇ ਹੋ ਕੇ ਗੁਰੂ ਸਾਹਿਬ ਨਾਲ ਆਹਮੋ-ਸਾਹਮਣੇ ਦੋ ਦੋ ਹੱਥ ਕਰਨੇ ਚਾਹੇ। ਉਸਨੇ ਗੁਰੂ ਸਾਹਿਬ ਨੂੰ ਉੱਚੀ ਦੇ ਕੇ ਵੰਗਾਰਿਆ ਕਿ ਜੇ ਹਿੰਮਤ ਹੈ ਤਾ ਸਾਹਮਣੇ ਆ ਕੇ ਲੜੇ। ਇਸ ਨੂੰ ਸੁਣ ਕੇ ਗੁਰੂ ਸਾਹਿਬ ਨੇ ਆਪਣਾ ਘੋੜਾ ਦੌੜਾਇਆ ਤੇ ਪੈਦੇ ਖਾਨ ਦੇ ਸਾਹਮਣੇ ਪਹੁੰਚ ਕੇ ਗਰਜ ਕੇ ਬੋਲੇ 'ਮੈ ਹਾ ਗੋਬਿੰਦ ਸਿੰਘ, ਤੇਰੇ ਨਾਲ ਹਿਸਾਬ ਚੁਕਾਣ ਆਇਆ ਹਾ।

ਪੈਦੇ ਖਾਨ ਨੇ ਗੁਰੂ ਸਾਹਿਬ ਨੂੰ ਤਾਅਨਾ ਮਾਰਿਆ 'ਫਿਰ ਹਿਸਾਬ ਚੁਕਾਦੇ ਕਿਉ ਨਹੀਂ? ਪਹਿਲਾ ਵਾਰ ਤੁਸੀਂ ਕਰੋ, ਤਾ ਜੋ ਪਿਛੋ ਤੁਹਾਨੂੰ ਅਫਸੋਸ ਨਾ ਰਹਿ ਜਾਏ।' ਗੁਰੂ ਸਾਹਿਬ ਹੱਸ ਕੇ ਬੋਲੇ ''ਮੇਰੇ ਘਰ ਵਿਚ ਪਹਿਲਾ ਵਾਰ ਨਹੀਂ ਕੀਤਾ ਜਾਦਾ। ਤੁਸਾ ਮੇਰੇ ਉਤੇ ਹੱਲਾ ਕੀਤਾ ਹੈ। ਸੋ ਪਹਿਲਾ ਵਾਰ ਵੀ ਤੁਸੀਂ ਹੀ ਕਰੋ।

ਪੈਦੇ ਖਾਨ ਨੇ ਆਪਣੇ ਘੋੜੇ ਨੂੰ ਕਈ ਭੁਆਟੀਆ ਦਿਤੀਆ ਤੇ ਕਈ ਪਾਸਿਆ ਤੋ ਗੁਰੂ ਸਾਹਿਬ ਉਤੇ ਤਲਵਾਰ ਨਾਲ ਵਾਰ ਕਰਨ ਦੀ ਕੋਸਿਸ ਕੀਤੀ ਪਰ ਗੁਰੂ ਸਾਹਿਬ ਦੇ ਘੋੜੇ ਦੀ ਚਾਲ ਐਨੀ ਫੁਰਤੀਲੀ ਸੀ ਕਿ ਉਨ੍ਹਾ ਦੀ ਢਾਲ ਹਰ ਵੇਰ ਵੈਰੀ ਦੀ ਸੱਟ ਆਪਣੇ ਉਤੇ ਝਲ ਲੈਦੀ ਸੀ। ਹਾਰ ਕੇ ਉਸਨੇ ਤਲਵਾਰ ਨੂੰ ਛੱਡ ਦਿਤਾ ਤੇ ਗੁਰੂ ਸਾਹਿਬ ਉਤੇ ਇਕ ਸੂਕਦਾ ਤੀਰ ਛੱਡਿਆ। ਇਹ ਤੀਰ ਵੀ ਉਨ੍ਹਾ ਦੇ ਕੰਨ ਨਾਲੋਂ ਖਸਰ ਕੇ ਲੰਘ ਗਿਆ। ''ਕਿੰਨੇ ਕਮਾਲ ਦੇ ਤੁਸੀਂ ਤੀਰੰਦਾਜ ਹੋ। ਗੁਰੂ ਸਾਹਿਬ ਨੇ ਤਾਅਨੇ ਨਾਲ ਆਖਿਆ। ਉਸਨੇ ਇਕ ਹੋਰ ਤੀਰ ਚਲਾਇਆ, ਪਰ ਉਹ ਵੀ ਨਿਸਾਨੇ ਤੋ ਖੁੰਝ ਗਿਆ।

ਪੈਦੇ ਖਾਨ ਨੇ ਹੁਣ ਭੱਜ ਜਾਣ ਦਾ ਹੀਲਾ ਕੀਤਾ। ਪਰ ਸਤਿਗੁਰਾ ਨੇ ਲਲਕਾਰ ਕੇ ਆਖਿਆ ''ਕਮੀਨੇ ਪਾਜੀ, ਮੈਨੂੰ ਵੀ ਤਾ ਵਾਰ ਕਰ ਲੈਣ ਦੇ।'' ਤੇ ਇਹ ਆਖ ਕੇ ਉਨ੍ਹਾ ਨੇ ਇਕ ਤੀਰ ਅਚੁਕ ਨਿਸਾਨਾ ਬੰਨ੍ਹ ਕੇ ਉਸ ਦੇ ਕੰਨ ਵਿਚ ਮਾਰਿਆ, ਕਿਉਂਕਿ ਉਸਦਾ ਇਹੀ ਭਾਗ ਸੰਜੋਅ ਨਾਲ ਕਜਿਆ ਹੋਇਆ ਨਹੀਂ ਸੀ। ਨਿਸਾਨਾ ਅਜੇਹਾ ਟਿਕਾਣੇ ਤੇ ਲਗਾ ਕਿ ਪੈਦੇ ਖਾਨ ਬੇਹੋਸ ਹੋ ਕੇ ਘੋੜੇ ਤੋ ਡਿਗ ਪਿਆ ਤੇ ਉਥੇ ਹੀ ਪ੍ਰਾਣ ਤਿਆਗ ਦਿਤੇ।

ਹੁਣ ਦੀਨ ਬੇਗ ਨੇ ਮੁਗਲ ਫੌਜ ਦੀ ਕਮਾਨ ਸੰਭਾਲੀ। ਮੁਗਲ ਫੌਜਾ ਬਹੁਤ ਸੂਰਮਗਤੀ ਨਾਲ ਲੜੀਆ, ਪਰ ਪਹਾੜੀ ਫੌ ਤਿਤਰ ਬਿਤਰ ਹੋ ਕੇ ਭਜ ਉਠੀ। ਦੀਨ ਬੇਗ ਆਪ ਵੀ ਬੁਰੀ ਤਰ੍ਹਾ ਜਖਮੀ ਹੋਇਆ ਅਤੇ ਜਿੱਤ ਦੀ ਕੋਈ ਆਸ ਨਾ ਦੇਖ ਕੇ ਭੱਜ ਉਠਿਆ। ਰੋਪੜ ਤੀਕ ਸਿੱਖ ਫੌਜਾ ਨੇ ਉਸਦਾ ਪਿੱਛਾ ਕੀਤਾ। ਬਹੁਤ ਸਾਰਾ ਲੁੱਟ ਦਾ ਮਾਲ ਇਨ੍ਹਾ ਦੇ ਹੱਥ ਆਇਆ। ਇਸ ਨਿਰਣਾਇਕ ਜਿੱਤ ਨਾਲ ਸਿੱਖਾ ਦੇ ਹੌਸਲੇ ਬਹੁਤ ਹੀ ਵਧ ਗਏ।

ਸਤਿਗੁਰਾ ਨੇ ਹੁਣ ਆਪਣੇ ਸਭ ਸਿੱਖ ਸੇਵਕਾ ਨੂੰ ਹੁਕਮ ਦੇ ਭੇਜਿਆ ਕਿ ਜੋ ਵੀ ਉਨ੍ਹਾ ਦੇ ਦਰਸਨਾ ਨੂੰ ਆਵੇ ਭੇਟਾ ਵਜੋ ਘੋੜਾ ਜਾ ਸਸਤ੍ਰ ਨਾਲ ਲੈ ਕੇ ਆਵੇ। ਜਦ ਉਨ੍ਹਾ ਦੀ ਜਿੱਤ ਦੀ ਖਬਰ ਦੂਰ ਨੇੜੇ ਧੁੰਮੀ, ਤਾ ਬਹੁਤ ਸਾਰੇ ਸੂਰਮੇ ਖਾਲਸਾ ਪੰਥ ਵਿਚ ਹੋਰ ਵੀ ਆ ਰਲੇ। ਗੁਰੂ ਸਾਹਿਬ ਨੇ ਤਲਵਾਰਾ, ਢਾਲਾ, ਨੇਜੇ ਤੀਰ-ਕਮਾਨ ਬੰਦੂਕਾ ਤੇ ਦਾਰੂ ਸਿੱਕਾ ਬਣਾਣ ਲਈ ਬਹੁਤ ਸਾਰੇ ਕਾਰੀਗਰ ਵੀ ਆਨੰਦਪੁਰ ਵਿਚ ਇਕੱਠੇ ਕਰ ਲਏ।

ਪਹਾੜੀ ਰਾਜੇ ਇਹ ਸੁਣ ਕੇ ਬਹੁਤ ਭੈ-ਭੀਤ ਹੋਏ। ਉਨ੍ਹਾ ਮੁੜ ਔਰੰਗਜੇਬ ਪਾਸ ਤਰਲਾ ਕਰਨ ਦੀ ਸਲਾਹ ਬਣਾਈ। ਪਰ ਉਨ੍ਹਾ ਵਿਚੋ ਕੁਝ ਇਕ ਨੇ ਰਾਏ ਦਿਤੀ ਕਿ ਜੇ ਸਮੁੱਚੀ ਪਹਾੜੀ ਫੌਜ ਆਨੰਦਪੁਰ ਨੂੰ ਘੇਰੇ ਵਿਚ ਲੈ ਲਵੇ ਤੇ ਬਾਹਰੋ ਜਾਣ ਵਾਲੇ ਰਸਦ ਪਾਣੀ ਲਈ ਉਸ ਦੀ ਨਾਕਾਬੰਦੀ ਕਰ ਦਿਤੀ ਜਾਵੇ, ਤਾ ਅੰਦਰ ਘਿਰੀ ਫੌਜ ਜਾ ਤਾ ਭੁੱਖ ਤ੍ਰੇਹ ਨਾਲ ਤੜਪ-ਤੜਪ ਕੇ ਮਰ ਮੁਕ ਜਾਵੇਗੀ, ਤੇ ਜਾ ਹਾਰ ਮੰਨ ਲਵੇਗੀ। ਸਭਨਾ ਰਾਜਿਆ ਨੇ ਜਿਨ੍ਹਾ ਵਿਚੋ ਜੰਮੂ ਨੂਰਪੁਰ, ਮੰਡੀ ਭੂਟਾਨ, ਕੁਲੂ ਕੈਥਲ, ਗੁਲੇਰ ਚੰਬਾ ਤੇ ਸ੍ਰੀਨਗਰ ਦੇ ਰਾਜੇ ਮੋਹਰੀ ਸਨ, ਆਪਣੀ ਆਪਣੀ ਫੌਜੀ ਸਹਾਇਤਾ ਇਸ ਸਾਝੇ ਦਲ ਨੂੰ ਦਿਤੀ। ਰਾਜਾ ਭੀਮ ਚੰਦ ਦੇ ਪੁੱਤਰ ਅਜਮੇਰ ਚੰਦ ਨੂੰ ਜੋ ਇਨ੍ਹਾ ਸਭਨਾ ਦਾ ਮੁਖੀ ਸੀ, ਇਸ ਦਲ ਦਾ ਸੈਨਾਪਤੀ ਥਾਪਿਆ ਗਿਆ। ਉਸਨੇ ਪਹਿਲਾ ਤਾ ਗੁਰੂ ਨੂੰ ਸੁਨੇਹਾ ਭੇਜਿਆ ਕਿ ਜਾ ਤਾ ਉਹ ਆਨੰਦਪੁਰ ਛਡ ਦੇਣ ਜਾ ਜਿਸ ਥਾ ਉਤੇ ਇਹ ਨਗਰ ਵਸਿਆ ਹੋਇਆ ਹੈ, ਉਸਦਾ ਸੁਰੂ ਤੇ ਲੈ ਕੇ ਹੁਣ ਤੀਕ ਕਿਰਾਇਆ ਤੇ ਕਰ ਭਰ ਕੇ ਦੇਣ। ਨਹੀਂ ਤਾ ਨਗਰ ਦੀ ਚਹੁੰਆ ਪਾਸਿਆ ਤੋ ਨਾਕਾਬੰਦੀ ਕਰ ਦਿਤੀ ਜਾਵੇਗੀ।

ਗੁਰੂ ਸਾਹਿਬ ਨੇ ਇਸ ਸੁਨੇਹੇ ਨੂੰ ਘਿਰਣਾ ਨਾਲ ਠੁਕਰਾ ਦਿਤਾ, ਇਹ ਆਖਿਆ ਕਿ ਜਿਸ ਧਰਤੀ ਉਤੇ ਆਨੰਦਪੁਰ ਦਾ ਨਗਰ ਵਸਿਆ ਹੈ ਉਹ ਉਨ੍ਹਾ ਦੇ ਪਿਤਾ ਨੇ ਪੂਰਾ ਮੁੱਲ ਦੇ ਕੇ ਖਰੀਦੀ ਸੀ। ਸੋ ਉਸਦਾ ਕਿਰਾਇਆ ਜਾ ਕਰ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਪਰ ਜੇ ਫੇਰ ਵੀ ਉਨ੍ਹਾ ਉਤੇ ਚੜ੍ਹਾਈ ਕੀਤੀ ਗਈ ਤਾ ਉਹ ਆਪਣਾ ਬਚਾਉ ਕਰਨਾ ਚੰਗੀ ਤਰ੍ਹਾ ਜਾਣਦੇ ਹਨ। ਸਤਿਗੁਰਾ ਨੇ ਇਹ ਵੀ ਆਖਿਆ ਕਿ ਤੁਹਾਨੂੰ ਮੁਗਲ ਸਾਮਰਾਜ ਦੇ ਵਿਰੁੱਧ ਟਾਕਰੇ ਵਿਚ ਮੇਰੀ ਸਹਾਇਤਾ ਕਰਨੀ ਚਾਹੀਦੀ ਸੀ ਪਰ ਤੁਸੀਂ ਤਾ ਮੇਰੇ ਉਤੇ ਹੀ ਚੜ੍ਹਾਈ ਕਰ ਕੇ ਆਪ ਆਪਣਾ ਸਾਰਾ ਜੋਸ ਠੰਢਾ ਕਰ ਰਹੇ ਹੋ।

ਪਹਾੜੀ ਰਾਜੇ ਇਹ ਉੱਤਰ ਸੁਣ ਕੇ ਬਹੁਤ ਕ੍ਰੋਧ ਵਿਚ ਆਏ। ਉਨ੍ਹਾ ਦਾ ਨਿਸਚਾ ਪੱਕਾ ਹੋ ਗਿਆ ਕਿ ਗੁਰੂ ਸਾਹਿਬ ਆਪਣੇ ਸ੍ਵੈਮਾਣ ਦੀ ਕੀਮਤ ਉਤੇ ਅਮਨ ਖਰੀਦਣਾ ਪਸੰਦ ਨਹੀਂ ਕਰਨਗੇ। ਇਸ ਲਈ ਉਨ੍ਹਾ ਆਪਣੀ ਫੌਜ ਇਕ ਥਾ ਇਕੱਠੀ ਕੀਤੀ ਤੇ ਆਨੰਦਪੁਰ ਉਤੇ ਧਾਵਾ ਬੋਲ ਦਿਤਾ। ਸਤਿਗੁਰਾ ਪਾਸ ਇਸ ਵੇਲੇ ਫੌਜ ਬਹੁਤ ਘਟ ਸੀ। ਪਰ ਛੇਤੀ ਹੀ ਯੁੱਧ ਦੀ ਖਬਰ ਸੁਣ ਕੇ ਪੰਜਾਬ ਦੇ ਕੋਨੇ ਕੋਨੇ ਤੋਂ ਸਿੱਖ ਯੋਧੇ ਉਨ੍ਹਾ ਨਾਲ ਆ ਰਲੇ। ਗੁਰੂ ਸਾਹਿਬ ਦੇ ਸਭ ਤੋਂ ਵੱਡੇ

ਸਪੁੱਤਰ, ਅਜੀਤ ਸਿੰਘ ਜਿਸ ਦੀ ਮਸਾ ਮਸ ਹੀ ਫੁੱਟੀ ਸੀ, ਨੂੰ ਇਕ ਫੌਜੀ ਟੁਕੜੀ ਦੀ ਕਮਾਨ ਵੀ ਦਿਤੀ ਗਈ। ਲੋਹਗੜ੍ਹ ਤੇ ਫਤਹਿਗੜ੍ਹ ਦੇ ਦੋ ਕਿਲ੍ਹੇ ਦੋ ਵਖ ਵਖ ਸੈਨਾਪਤੀਆ ਦੇ ਅਧੀਨ ਇਕ-ਇਕ ਹਜਾਰ ਦੀ ਫੌਜ ਸਮੇਤ ਇਨ੍ਹਾ ਗੜ੍ਹਾ ਦੀ ਰਾਖੀ ਲਈ ਨੀਅਤ ਕਰ ਦਿਤੇ ਗਏ। ਗੁਰੂ ਸਾਹਿਬ ਨੇ ਆਪਣੇ ਫੌਜੀਆ ਨੂੰ ਹੁਕਮ ਦਿਤਾ ਕਿ ਉਹ ਆਨੰਦਪੁਰ ਤੋਂ ਬਾਹਰ ਨਿਕਲ ਕੇ ਧਾਵਾ ਨਾ ਕਰਨ, ਸਗੋਂ ਹਾਲੇ ਬਚਾਉ ਉਤੇ ਰਹਿਣ।

ਸਿੱਖ ਇਤਿਹਾਸਕਾਰਾ ਦਾ ਕਥਨ ਹੈ ਕਿ ਪਹਾੜੀ ਫੌਜ ਟਿੱਡੀ ਦਲ ਵਾਗ ਮੈਦਾਨ ਵਿਚ ਆਣ ਲੱਥੀ। ਪਰ ਸਿੱਖ ਇਤਨੇ ਮਰਦਊ ਤੇ ਸ੍ਵੈ-ਭਰੋਸੇ ਨਾਲ ਲੜੇ ਕਿ ਵੈਰੀ ਦੀਆ ਸਫਾ ਵਿਚ ਗੜਬੜੀ ਫੈਲ ਗਈ। ਦੋ ਰਾਜਪੂਤ ਜਾਤਾ, ਰੰਘੜ ਤੇ ਗੁੱਜਰ, ਜਿਨ੍ਹਾ ਦੀ ਬਹਾਦਰੀ ਦੀ ਬੜੀ ਧਾਕ ਸੀ, ਤੇ ਜਿਨ੍ਹਾ ਨੂੰ ਗੁਰੂ-ਘਰ ਦੇ ਵਿਰੁਧ ਇਹ ਗੁੱਸਾ ਵੀ ਸੀ ਕਿ ਉਨ੍ਹਾ ਦੀ ਫੌਜ ਨੇ ਇਕ ਵੇਰ ਪਹਿਲਾ ਇਨ੍ਹਾ ਨੂੰ ਭਾਜ ਦੇ ਕੇ ਇਨ੍ਹਾ ਦੇ ਦੋ ਨਗਰ, ਨੂਰ ਤੇ ਰਾਜਪੁਰ ਲੁੱਟ ਲਏ ਸਨ, ਬਹੁਤ ਜੋਸ ਨਾਲ ਲੜੇ ਪਰ ਸਿੱਖਾ ਦੀ ਅਚੁੱਕ ਨਿਸਾਨੇਬਾਜੀ ਤੇ ਬਲੀਦਾਨ ਦੇ ਚਾਉ ਅਗੇ ਉਨ੍ਹਾ ਦੀ ਇੱਕ ਨਾ ਚਲੀ। ਉਨ੍ਹਾ ਦਾ ਆਗੂ, ਜਗਤੁੱਲਾ ਮਾਰਿਆ ਗਿਆ ਤੇ ਉਸ ਦੀ ਲਾਸ ਨੂੰ ਵੀ ਸਿੱਖਾ ਨੇ ਬਾਵਜੂਦ ਵੈਰੀ ਦੇ ਕਈ ਯਤਨਾ ਦੇ ਯੁੱਧ ਦੇ ਖੇਤਰ ਵਿਚੋਂ ਲਿਜਾਣ ਨਾ ਦਿਤਾ। ਗੁਰੂ ਗੋਬਿੰਦ ਸਿੰਘ ਆਪ ਵੀ ਇਕ ਉਚੇ ਟਿੱਲੇ ਉਤੇ ਬੈਠੇ ਤੀਰਾ ਉਤੇ ਤੀਰ ਵਸਾਈ ਜਾ ਰਹੇ ਸਨ ਤੇ ਉਨ੍ਹਾ ਦੀ ਸੱਟ ਅਜੇਹੀ ਟਿਕਾਣੇ ਬੈਠਦੀ ਸੀ ਕਿ ਕੋਈ ਵੀ ਵਾਰ ਖਾਲੀ ਨਹੀਂ ਸੀ ਜਾਦਾ।

ਪਹਾੜੀ ਰਾਜਿਆ ਨੇ ਤਿੰਨ ਪਾਸਿਆ ਤੇ ਇਕ ਵਾਰ ਫਿਰ ਜਾਨ-ਤੋੜਵਾ ਹੱਲਾ ਕੀਤਾ। ਪਰ ਉਹ ਵੀ ਅਸਫ਼ਲ ਹੀ ਰਿਹਾ। ਕਈ ਖ਼ੂਨੀ ਘੋਲਾ ਤੋ ਪਿਛੋ ਵੈਰੀ ਨੂੰ ਪਿਛੇ ਹਟਣਾ ਪਿਆ। ਇਥੇ ਉਨ੍ਹਾ ਨੂੰ ਖਾਸ ਕਰ ਮੰਡੀ ਦੇ ਰਾਜੇ ਨੇ ਇਹ ਸਲਾਹ ਦਿਤੀ ਕਿ ਗੁਰੂ-ਘਰ ਨਾਲ ਸੁਲ੍ਹਾ ਕਰਨ ਵਿਚ ਸਾਡੀ ਕੋਈ ਹੇਠੀ ਨਹੀਂ। ਪਰ ਕਈ ਹੋਰਨਾ ਨੇ ਆਖਿਆ ਕਿ ਇਵੇ ਕਰਨ ਨਾਲ ਗੁਰੂ ਦੀ ਫੌਜ ਦੇ ਹੌਸਲੇ ਹੋਰ ਵੀ ਵਧ ਜਾਣਗੇ। ਸੋ, ਉਨ੍ਹਾ ਤੀਜੀ ਵੇਰ ਹੱਲਾ ਕਰਨ ਦੀ ਪੱਕੀ ਕੀਤੀ ਤੇ ਇੱਕੋ ਸੇਧ ਉਤੇ ਹੀ ਸਾਰਾ ਜੋਰ ਲਗਾ ਦਿਤਾ। ਅਜੀਤ ਸਿੰਘ ਬੜੇ ਹੀ ਮਰਦਊ ਨਾਲ ਜੂਝਿਆ। ਭਾਵੇ ਉਸ ਦਾ ਘੋੜਾ ਫੱਟੜ ਹੋ ਚੁੱਕਾ ਸੀ ਪਰ ਉਹ ਪੈਦਲ ਹੀ ਮਾਰੋ ਮਾਰ ਕਰੀ ਜਾਦਾ ਸੀ। ਉਸ ਦੀ ਬੀਰਤਾ ਨੇ ਸਿੱਖਾ ਵਿਚ ਯੁੱਧ ਦਾ ਹੋਰ ਵੀ ਚਾਉ ਮਚਾਇਆ। ਉਹ ਜਾਨ ਤੋੜ ਕੇ ਲੜੇ। ਪਹਾੜੀ ਰਾਜਿਆ ਨੇ ਸਫਲਤਾ ਨਾ ਮਿਲਦੀ ਵੇਖ ਕੇ ਦੋ ਮਹੀਨਿਆ ਦੇ ਘੇਰੇ ਪਿਛੋਂ ਮੈਦਾਨ ਛੱਡ ਜਾਣਾ ਹੀ ਮੁਨਾਸਬ ਸਮਝਿਆ।

ਪਰ ਇਸ ਤੋਂ ਪਹਿਲਾ ਕਿ ਉਹ ਪਿਛੇ ਹਟਦੇ, ਉਨ੍ਹਾ ਇਕ ਹੋਰ ਭਿਆਨਕ ਚਾਲ ਚਲੀ। ਇਕ ਜਾਗਲੀ ਹਾਥੀ ਨੂੰ ਸਰਾਬ ਪਿਆ ਕੇ, ਸੰਜੋਅ ਨਾਲ ਉਸਦਾ ਪਿੰਡਾ ਢੱਕ, ਉਸ ਦੇ ਮੱਥੇ ਵਿਚ ਇਕ ਭਾਰਾ ਨੇਜ਼ਾ ਠੋਕ, ਉਸਨੂੰ ਕਿਲ੍ਹੇ ਦੇ ਦਰਵਾਜ਼ੇ ਨੂੰ ਚੀਰ ਦੇਣ ਲਈ ਅੱਗੇ ਕੀਤਾ। ਜਿਉਂ ਹੀ ਦਰਵਾਜ਼ਾ ਟੁੱਟਣਾ ਸੀ, ਪਿਛੇ ਆਉਂਦੀ

ਪਹਾੜੀ ਫੌਜ ਨੇ ਅੰਦਰ ਘਿਰੀ ਭੋਖੜੇ-ਮਾਰੀ ਸਿੱਖ ਫੌਜ ਉਤੇ ਟੁੱਟ ਕੇ ਪੈ ਜਾਣਾ ਸੀ। ਇਹ ਵੇਖ ਕੇ ਮਾਝੇ ਦਾ ਇਕ ਸਿੱਖ, ਦੁਨੀ ਚੰਦ ਜੋ ਪੰਜ ਸੌ ਦੀ ਫੌਜੀ-ਟੁਕੜੀ ਆਪਣੇ ਨਾਲ ਲਿਆਇਆ ਸੀ, ਚੋਰੀ ਚੋਰੀ ਰਾਤ ਦੇ ਹਨੇਰੇ ਵਿਚ ਦੀਵਾਰ ਟੱਪ ਕੇ ਭੱਜ ਗਿਆ। ਸਤਿਗੁਰਾ ਨੇ ਜਦ ਇਹ ਸੁਣਿਆ ਤਾ ਉਹ ਬੋਲੇ ''ਜੋ ਖਤਰੇ ਨੂੰ ਵੇਖ ਕੇ ਆਪਣੇ ਸਾਥੀਆ ਨੂੰ ਛੱਡ ਭੱਜ ਨਿਕਲਦਾ ਹੈ ਉਸਨੂੰ ਮੌਤ ਕੋਈ ਹੋਰ ਵੇਸ ਧਾਰ ਕੇ ਰਾਹ ਵਿਚ ਆਣ ਮਿਲਦੀ ਹੈ।' ਆਖਦੇ ਹਨ, ਜਦ ਉਹ ਅੰਮ੍ਰਿਤਸਰ ਪੁੱਜਾ ਤੇ ਲੋਕਾ ਨੂੰ ਉਸ ਦੇ ਘ੍ਰਿਣਤ ਵਤੀਰੇ ਦਾ ਪਤਾ ਲਗਾ ਤਾ ਉਨ੍ਹਾ ਉਸਨੂੰ ਬਿਰਾਦਰੀ ਵਿਚੋ ਛੇਕ ਦਿਤਾ। ਛੇਤੀ ਹੀ ਪਿਛੋ ਇਕ ਜਹਿਰੀ ਨਾਗ ਦੇ ਡੰਗ ਨਾਲ ਉਸ ਦੀ ਮੌਤ ਹੋ ਗਈ।

ਜਦ ਇਹ ਮਸਤ ਹਾਥੀ ਚੀਕਦਾ ਚੰਘਾੜਦਾ ਹੋਇਆ ਅਗੇ ਵਧਿਆ, ਤਾ ਸਤਿਗੁਰਾ ਨੇ ਆਪਣੇ ਇਕ ਸਿੱਖ ਬਚਿੱਤਰ ਸਿੰਘ ਨੂੰ ਉਸ ਦੇ ਟਾਕਰੇ ਲਈ ਤਿਆਰ ਕੀਤਾ। ਬਚਿੱਤਰ ਸਿੰਘ ਨੇ ਹਾਥੀ ਦੇ ਅਣਕੱਜੇ ਹੇਠਲੇ ਭਾਗ ਵਿਚ ਜਾ ਕੇ ਨੇਜ਼ਾ ਖੋਭ ਦੇਣਾ ਸੀ ਤੇ ਉਦੈ ਸਿੰਘ ਨਾਮ ਦੇ ਇਕ ਹੋਰ ਫੌਜੀ ਨੇ ਰਾਜਾ ਕੇਸਰੀ ਚੰਦ ਦਾ ਜੋ ਇਸ ਦਲ ਦੀ ਅਗਵਾਈ ਕਰ ਰਿਹਾ ਸੀ, ਸਿਰ ਵੱਢ ਲਿਆਣਾ ਸੀ। ਇਵੇ ਹੀ ਹੋਇਆ ਵੀ। ਬਚਿੱਤਰ ਸਿੰਘ ਪਹਿਲੇ ਹੀ ਹੱਲੇ ਵਿਚ ਹਾਥੀ ਦੇ ਹੇਠਲੇ ਧੜ ਵਿਚ ਨੇਜ਼ਾ ਖੁਭਾਣ ਵਿਚ ਸਫਲ ਹੋਇਆ ਤੇ ਹਾਥੀ ਚੀਕਾ ਮਾਰਦਾ ਆਪਣੀ ਹੀ ਫੌਜ ਨੂੰ ਲਤਾੜਦਾ ਪਿਛੇ ਨੂੰ ਨੱਠਾ। ਉਦੈ ਸਿੰਘ ਨੇ ਕੇਸਰੀ ਚੰਦ ਨਾਲ ਦੋ ਕਰਾਰੇ ਹੱਥ ਕੀਤੇ ਤੇ ਉਸਦਾ ਸਿਰ ਉਸ ਦੇ ਧੜ ਤੋ ਵੱਖ ਕਰ ਦਿੱਤਾ। ਹੁਣ ਘਮਸਾਨ ਦਾ ਯੁੱਧ ਮਚਿਆ ਅਤੇ ਅਣਗਿਣਤ ਫੌਜੀ ਜਖਮੀ ਕਰਵਾ ਜਾ ਮਰਵਾ ਕੇ ਅਤੇ ਬਹੁਤ ਸਾਰਾ ਜੰਗੀ ਸਾਮਾਨ ਲੁਟਾ ਕੇ ਪਹਾੜੀ ਫੌਜ ਰਾਤ ਦੇ ਹਨੇਰੇ ਵਿਚ ਭੱਜ ਉਠੀ। ਇਸੇ ਯੁੱਧ ਵਿਚ ਉਨ੍ਹਾ ਦਾ ਇਕ ਪ੍ਰਸਿੱਧ ਆਗੂ, ਰਾਜਾ ਘੁਮੰਡ ਚੰਦ ਵੀ ਮਾਰਿਆ ਗਿਆ।

ਫਿਰ ਵੀ ਉਨ੍ਹਾ ਗੁਰੂ ਸਾਹਿਬ ਨੂੰ ਚੈਨ ਨਾ ਲੈਣ ਦਿਤਾ ਅਤੇ ਸਹਿਨਸਾਹ ਔਰੰਗਜੇਬ ਪਾਸ ਹੋਰ ਤਰਲੇ ਕੱਢਣੇ ਸੁਰੂ ਕਰ ਦਿਤੇ। ਇਸ ਵੇਰ ਫਿਰ ਸਾਰੇ ਪਹਾੜੀਏ ਰਲ ਕੇ ਆਨੰਦਪੁਰ ਉਤੇ ਚੜ੍ਹ ਆਏ। ਐਤਕੀਂ ਸਿੱਖ ਫੌਜ ਨੂੰ ਮੈਦਾਨ ਵਿਚ ਬਾਹਰ ਨਿਕਲ ਕੇ ਯੁੱਧ ਕਰਨ ਦਾ ਹੁਕਮ ਹੋਇਆ। ਪਹਾੜੀ ਫੌਜ ਇਵੇ ਸਿੱਖਾ ਨੂੰ ਖੁਲ੍ਹੇ ਮੈਦਾਨ ਵਿਚ ਨਿਕਲਿਆ ਵੇਖ ਜੋਸ ਨਾਲ ਮੱਚ ਉੱਠੀ। ਸਿੱਖਾ ਨੇ ਇਕ ਉੱਚੀ ਥਾ ਉਤੇ ਆਪਣੇ ਮੋਰਚੇ ਬਣਾਏ ਤੇ ਛੇਤੀ ਹੀ ਵੈਰੀ ਨੂੰ ਨਠਾ ਦਿਤਾ। ਇਸ ਵੇਰ ਇਕ ਮੁਸਲਮਾਨ ਬੰਦੂਕਚੀ ਤੇ ਉਸ ਦੇ ਭਾਈ ਨੂੰ ਭਾਰੀ ਇਨਾਮ ਦਾ ਲਾਲਚ ਦੇ ਕੇ ਗੁਰੂ ਸਾਹਿਬ ਨੂੰ ਮਾਰ ਮੁਕਾਣ ਲਈ ਅੱਗੇ ਕੀਤਾ ਗਿਆ। ਉਸ ਦੇ ਨਿਸਾਨੇ ਨਾਲ ਗੁਰੂ ਸਾਹਿਬ ਦੇ ਪਾਸ ਖੜਾ ਇਕ ਸੇਵਕ ਸਹੀਦ ਹੋ ਗਿਆ। ਇਹ ਵੇਖ ਕੇ ਸਤਿਗੁਰਾ ਨੇ ਆਪਣੇ ਤੀਰਾ ਦਾ ਅਜੇਹਾ ਨਿਸਾਨਾ ਕੱਸਿਆ ਕਿ ਉਹ ਤੇ ਉਸਦਾ ਭਾਈ ਦੋਵੇ ਹੀ ਚਿੱਤ ਹੋ ਗਏ।

ਐਨੇ ਨੂੰ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾ ਦੀ ਫ਼ੌਜ ਵੀ ਪਹਾੜੀ ਰਾਜਿਆ ਦੀ ਸਹਾਇਤਾ ਲਈ ਆਣ ਪਹੁੰਚੀ। ਗੁਰੂ ਸਾਹਿਬ ਨੂੰ ਇਹ ਸਲਾਹ ਦਿਤੀ ਗਈ ਕਿ ਉਹ ਆਨੰਦਪੁਰ ਦੇ ਕਿਲ੍ਹੇ ਵਿਚ ਬੈਠ ਕੇ ਅੰਦਰੋਂ ਲੜਾਈ ਕਰਨ। ਪਰ ਉਨ੍ਹਾ ਅਜੇਹਾ ਕਰਨ ਤੋ ਨਾਹ ਕਰ ਦਿਤਾ ਤੇ ਪੰਜ ਹਜਾਰ ਦੀ ਫੌਜ ਨੂੰ ਤਿੰਨ ਭਾਗਾ ਵਿਚ ਵੰਡ ਕੇ ਅੱਗੇ ਵਧੇ। ਉਨ੍ਹਾ ਦਾ ਸਪੁੱਤਰ, ਅਜੀਤ ਸਿੰਘ ਪੰਜ ਹੋਰ ਯੋਧਿਆ ਨਾਲ ਮਿਲ ਕੇ ਅਗਲੇ ਦਸਤੇ ਦੀ ਕਮਾਨ ਕਰ ਰਿਹਾ ਸੀ। ਗੁਰੂ ਸਾਹਿਬ ਆਪ ਪਿਛਲੀ ਟੁਕੜੀ ਦੀ ਅਗਵਾਈ ਕਰ ਰਹੇ ਸਨ। ਸਤਲੁਜ ਦਰਿਆ ਤੀਕ ਘਮਸਾਣ ਦੀ ਲੜਾਈ ਹੁੰਦੀ ਰਹੀ। ਸਤਿਗੁਰਾ ਨੇ ਦਰਿਆ ਪਾਰ ਕਰ ਕੇ ਦੂਜੇ ਕੰਢੇ ਉਤੇ ਮੋਰਚੇ ਬਣਾਣ ਦੀ ਸਬੀਲ ਸੋਚੀ। ਪਰ ਮੁਗਲਾ ਤੇ ਪਹਾੜੀ ਫੌਜਾ ਦਾ ਐਨਾ ਨੁਕਸਾਨ ਹੋ ਚੁੱਕਾ ਸੀ ਕਿ ਉਨ੍ਹਾ ਨੇ ਮੈਦਾਨ ਤੋਂ ਭੱਜ ਜਾਣਾ ਹੀ ਯੋਗ ਸਮਝਿਆ। ਸਰਹਿੰਦ ਦੇ ਸੂਬੇਦਾਰ ਨੂੰ ਬਹੁਮੁੱਲੇ ਤੋਹਫ਼ੇ ਦੇ ਕੇ ਪਹਾੜੀ ਰਾਜਿਆ ਨੇ ਉਸਨੂੰ ਕਸਟ ਦੇਣ ਲਈ ਖਿਮਾ ਮੰਗੀ।

ਪਹਾੜੀ ਰਾਜਿਆ ਨੇ ਸੋਚਿਆ ਕਿ ਗੁਰੂ ਆਨੰਦਪੁਰ ਨੂੰ ਤਾ ਛੱਡ ਗਏ ਹਨ ਹੁਣ ਕਿਥੇ ਮੁੜਨਗੇ? ਪਰ ਉਹ ਛੇਤੀ ਹੀ ਫੇਰ ਆਪਣੇ ਨਗਰ ਵਿਚ ਫੌਜਾ ਸਮੇਤ ਨਗਾਰੇ ਵਜਾਦੇ ਆ ਗੱਜੇ। ਹੁਣ ਰਾਜਾ ਅਜਮੇਰ ਚੰਦ ਨੇ ਗੁਰੂ ਨਾਲ ਸੁਲ੍ਹਾ ਕਰਨੀ ਹੀ ਯੋਗ ਸਮਝੀ ਅਤੇ ਉਨ੍ਹਾ ਨੂੰ ਬਹੁਤ ਸਾਰੇ ਬਹੁਮੁੱਲੇ ਤੋਹਫੇ ਭੇਜ ਕੇ ਨਾਲ ਹੀ ਇਹ ਬੇਨਤੀ ਵੀ ਕੀਤੀ ਕਿ ਉਹ ਪਿੱਛੇ ਨੂੰ ਭੁਲਾ ਦੇਣ। ਸਤਿਗੁਰਾ ਨੇ ਨਿਮ੍ਰਤਾ ਦਾ ਉੱਤਰ ਸਖ਼ਾਵਤ ਵਿਚ ਦਿੱਤਾ। ਬਾਕੀ ਪਹਾੜੀ ਰਾਜਿਆ ਨੇ ਵੀ ਇਵੇ ਹੀ ਭੁੱਲ ਬਖ਼ਸ਼ਵਾਈ ਤੇ ਕੁਝ ਸਮੇ ਲਈ ਇਸ ਯੁੱਧ-ਖੇਤਰ ਵਿਚ ਸ਼ਾਤੀ ਵਰਤ ਗਈ।

# ਕਾਂਡ 6

''ਧੰਨ ਜੀਓ ਤਿਹ ਕੋ ਜਗ ਮੈ,
ਮੁਖ ਤੇ ਹਰਿ ਚਿੱਤ ਮੈ ਜੁੱਧ ਬਿਚਾਰੈ।''

- ਗੁਰੂ ਗੋਬਿੰਦ ਸਿੰਘ

ਜਿਉਂ ਹੀ ਸਾਤੀ ਦਾ ਕੁਝ ਸਮਾ ਮਿਲਿਆ, ਸਤਿਗੁਰਾ ਨੇ ਆਪਣੇ ਸਿੱਖ ਸੇਵਕਾ ਨੂੰ ਧਰਮ ਦੇ ਸੂਖਮ, ਅਧਿਆਤਮਕ ਤੇ ਸਮਾਜਕ ਅੰਗਾ ਵਲ ਪ੍ਰੇਰਿਆ। ਦੂਰ ਦੂਰ ਤੋਂ ਸਰਧਾਲੂ ਉਨ੍ਹਾ ਦੇ ਦਰਸਨ ਕਰਨ ਆਉਂਦੇ ਤੇ ਉਨ੍ਹਾ ਨੂੰ ਧਨ ਤੋਂ ਛੁੱਟ ਚੋਣਵੇ ਘੋੜੇ ਤੇ ਸਸਤ੍ਰ ਭੇਟਾ ਕਰਦੇ। ਸਵੇਰੇ ਸਾਮ ਦੀਵਾਨ ਲਗਦੇ ਜਿਸ ਵਿਚ ਗੁਰੂ-ਸਬਦ ਦਾ ਕੀਰਤਨ ਹੁੰਦਾ ਤੇ ਨਾਲ ਹੀ ਸਤਿਗੁਰੂ ਆਪਣੇ ਉਦੇਸਾ ਰਾਹੀਂ ਸਿੱਖਾ ਨੂੰ ਆਪਣਾ ਸਾਰਾ ਜੀਵਨ ਪਰਮੇਸ੍ਵਰ ਨੂੰ ਅਰਪਣ ਕਰਨ ਉਤੇ ਜੋਰ ਦੇਂਦੇ। ਸਦਾ ਉਸ ਦੀ ਹਜ਼ੂਰੀ ਵਿਚ ਰਹਿ ਕੇ ਸੰਸਾਰ ਦੀ ਸਾਰੀ ਕਾਰ ਕਰਨੀ ਤੇ ਜੋ ਕਰਨਾ ਉਸੇ ਦੀ ਪ੍ਰਸੰਨਤਾ ਲਈ ਤੇ ਉਸੇ ਦਾ ਹੁਕਮ ਜਾਣ ਕੇ ਕਰਨਾ। ਸਤਿਗੁਰਾ ਨੇ ਬਿਨ੍ਹਾ ਜਾਤ, ਧਰਮ ਤੇ ਜਨਮ ਦੇ ਵਿਤਕਰੇ ਦੇ ਇਕ ਦੂਜੇ ਦੀ ਸੇਵਾ ਲਈ ਵੀ ਆਦੇਸ ਦਿਤਾ ਤੇ ਆਖਿਆ ਕਿ ਮੇਰਾ ਸਿੱਖ ਸਾਰੀ ਮਨੁੱਖ ਜਾਤੀ ਨੂੰ ਇਕ ਸਮਾਨ ਸਮਝੇਗਾ।

ਇਕ ਦਿਨ ਸਤਿਗੁਰਾ ਨੂੰ ਪਿਆਸ ਲੱਗੀ। ਉਨ੍ਹਾ ਪਾਣੀ ਮੰਗਿਆ। ਇਕ ਨੌਜਵਾਨ ਨੇ ਝੱਟ ਇਹ ਹੁਕਮ ਸੁਣਦਿਆ ਹੀ ਪਾਣੀ ਦਾ ਛੰਨਾ ਭਰ ਲਿਆਂਦਾ। ਪਰ ਜਦ ਸਤਿਗੁਰਾ ਨੇ ਉਸ ਦੇ ਕੋਮਲ, ਚਿੱਟੇ ਹੱਥਾ ਵਲ ਵੇਖਿਆ ਤਾ ਪੁੱਛ ਕੀਤੀ, ''ਇਵੇ ਜਾਪਦਾ ਹੈ ਕਿ ਤੁਸਾ ਕਦੀ ਆਪਣੇ ਹੱਥਾ ਨੂੰ ਵਰਤਿਆ ਨਹੀਂ।'' ਉਸ ਨੌਜਵਾਨ ਨੇ ਬੜੇ ਮਾਣ ਨਾਲ ਉੱਤਰ ਦਿਤਾ, ''ਇਹ ਬਿਲਕੁਲ ਠੀਕ ਹੈ। ਮੇਰੇ ਮਾਤਾ-ਪਿਤਾ ਬੜੇ ਅਮੀਰ ਹਨ। ਉਨ੍ਹਾ ਮੈਨੂੰ ਕਦੀ ਵੀ ਕੋਈ ਕੰਮ ਨਹੀਂ ਕਰਨ ਦਿਤਾ।'' ਇਹ ਸੁਣਦਿਆ ਹੀ ਗੁਰੂ ਸਾਹਿਬ ਨੇ ਪਾਣੀ ਦਾ ਛੰਨਾ ਡੋਲ੍ਹ ਦਿਤਾ ਤੇ ਆਖਿਆ, ''ਜਿਨ੍ਹਾ ਹੱਥਾ ਨੇ ਕਿਸੇ ਦੀ ਕਦੀ ਸੇਵਾ ਨਹੀਂ ਕੀਤੀ ਉਨ੍ਹਾ ਤੋਂ ਪਾਣੀ ਲੈਣਾ ਮੈਂ ਪਾਪ ਸਮਝਦਾ ਹਾ।''

ਸਤਿਗੁਰਾ ਨੂੰ ਸਿੱਖ ਦੂਰ ਦੂਰ ਤੋਂ ਆਪਣੀ ਕਮਾਈ ਦਾ ਦਸਵੰਧ ਦੇਣ ਤੇ ਦਰਸਨ ਕਰਨ ਲਈ ਆਉਂਦੇ ਸਨ। ਉਹ ਭਾਰਤ ਦੇ ਹਰ ਕੋਨੇ ਤੋਂ ਵੀ ਪਧਾਰਦੇ ਸਨ ਤੇ ਲੰਕਾ, ਕਾਬੁਲ, ਕੰਧਾਰ, ਤਿੱਬਤ ਤੇ ਮੱਧ ਏਸੀਆ ਤੋਂ ਵੀ। ਇਕ ਵੇਰ

ਇਕ ਸਿੱਖ ਬੜੀ ਦੂਰ ਤੋਂ ਉਨ੍ਹਾ ਦੇ ਦਰਸਨਾ ਨੂੰ ਆਇਆ। ਉਸਨੂੰ ਪੜ੍ਹਨਾ ਲਿਖਣਾ ਨਹੀਂ ਸੀ ਆਉਂਦਾ। ਉਸਨੇ ਸਤਿਗੁਰਾ ਅੱਗੇ ਬੇਨਤੀ ਕੀਤੀ, 'ਸੱਚੇ ਪਾਤਸਾਹ ਮੈ ਕਾਫੀ ਧਨ ਕਮਾ ਲਿਆ ਹੈ। ਹੁਣ ਮੈ ਸਾਤੀ ਦੀ ਭਾਲ ਵਿਚ ਆਪ ਦੇ ਚਰਨਾ ਵਿਚ ਰਹਿਣਾ ਚਾਹੁੰਦਾ ਹਾ।' ਸਤਿਗੁਰਾ ਨੇ ਸਭ ਤੋ ਪਹਿਲਾ ਉਸਨੂੰ ਪੜ੍ਹਾਣ ਲਿਖਾਣ ਦਾ ਉੱਦਮ ਅਰੰਭਿਆ ਤੇ ਇਕ ਵਿਦਵਾਨ ਸਿੱਖ ਨੂੰ ਉਸ ਦੀ ਸੌਂਪਣਾ ਕਰ ਦਿਤੀ। ਪਰ ਜਦ ਉਸਨੇ ਸਿੱਖ ਨੂੰ ਗੁਰੂ ਅਮਰਦਾਸ ਦੀ ਇਹ ਤੁਕ ਪੜ੍ਹਾਈ 'ਅਨੰਦ ਭਇਆ ਮੇਰੀ ਮਾਏ, ਸਤਿਗੁਰੂ ਮੈ ਪਾਇਆ', ਤਾ ਉਸਨੇ ਅੱਗੇ ਹੋਰ ਪੜ੍ਹਨ ਤੋਂ ਇਨਕਾਰ ਕਰ ਦਿਤਾ। ਜਦ ਸਤਿਗੁਰੂ ਨੇ ਇਸ ਦਾ ਕਾਰਣ ਪੁੱਛਿਆ ਤਾ ਇਸ ਦਿਲ-ਭਿੱਜੇ ਸਰਧਾਲੂ ਨੇ ਦੱਸਿਆ "ਹੁਣ ਮੇਰੇ ਪਾਸ ਪੜ੍ਹਨ ਲਈ ਤੇ ਇਸ ਪਾਸ ਪੜ੍ਹਾਣ ਲਈ ਰਹਿ ਹੀ ਕੀ ਗਿਆ ਹੈ, ਜਦ ਮੈਨੂੰ ਗੁਰੂ ਮਿਲ ਗਿਆ ਤੇ ਮੇਰੇ ਮਨ ਅੰਦਰ ਆਨੰਦ ਹੀ ਆਨੰਦ ਸਮਾ ਗਿਆ ਹੈ।' ਸਤਿਗੁਰਾ ਨੇ ਉਸਨੂੰ ਗਲ ਨਾਲ ਲਾ ਲਿਆ ਤੇ ਆਖਿਆ, "ਤੂੰ ਧੰਨ ਹੈ, ਜਿਸ ਨੇ ਐਨੀ ਛੇਤੀ ਤੇ ਐਨੀ ਚੰਗੀ ਤਰ੍ਹਾ ਗੁਰੂ ਨੂੰ ਪਾ ਲਿਆ ਹੈ।"

ਇਨ੍ਹਾ ਦਿਨਾ ਵਿਚ ਕਾਹਨ ਸਿੰਘ ਨਾਮ ਦਾ ਇਕ ਸਿੱਖ ਗੁਰੂ ਦੀ ਸੇਵਾ ਵਿਚ ਹਰ ਵੇਲੇ ਜੁਟਿਆ ਰਹਿੰਦਾ ਸੀ। ਇਕ ਦਿਨ ਉਹ ਇਕ ਕੰਧ ਦੀ ਲਿਪਾਈ ਕਰ ਰਿਹਾ ਸੀ ਕਿ ਸਤਿਗੁਰੂ ਕੁਝ ਸੇਵਕਾ ਸਮੇਤ ਉਧਰੋ ਲੰਘੇ ਤੇ ਉਨ੍ਹਾ ਦੇ ਜਾਮੇ ਉਤੇ ਚਿੱਕੜ ਦੀਆ ਕੁਝ ਛਿੱਟਾ ਪੈ ਗਈਆ। ਸਤਿਗੁਰਾ ਨੇ ਹਾਸੇ ਨਾਲ ਆਖਿਆ "ਕੇਹੀ ਉੱਤਮ ਸੇਵਾ ਕੇਹੀ ਬੇਧਿਆਨੀ ਨਾਲ ਹੋ ਰਹੀ ਹੈ। ਅਜੇਹੇ ਸੇਵਕ ਨੂੰ ਤਾ ਸੇਵਾ ਦਾ ਫੱਲ ਦੰਡ ਵਿਚ ਮਿਲਣਾ ਚਾਹੀਦਾ ਹੈ।' ਇਹ ਸੁਣਦਿਆ ਹੀ ਦੋ ਤਿੰਨ ਸੇਵਕ ਉਸ ਉੱਤੇ ਟੁੱਟ ਕੇ ਜਾ ਪਏ ਤੇ ਉਸ ਦੀ ਚੰਗੀ ਕੁੱਟ ਮਾਰ ਕੀਤੀ। ਇਹ ਵੇਖ ਕੇ ਸਤਿਗੁਰਾ ਦਾ ਮਨ ਬਹੁਤ ਦੁਖੀ ਹੋਇਆ ਤੇ ਉਨ੍ਹਾ ਆਖਿਆ, 'ਮੇਰੇ ਬਚਨ ਦਾ ਪਾਲਣ ਤੁਸਾ ਕੇਹੀ ਸੋਹਣੀ ਤਰ੍ਹਾ ਕੀਤਾ ਹੈ। ਹੁਣ ਮੈ ਇਹ ਹੁਕਮ ਦੇਂਦਾ ਹਾ ਕਿ ਕੋਈ ਸਿੱਖ ਇਸ ਨੂੰ ਆਪਣੀ ਪੁੱਤਰੀ ਵਿਆਹ ਦੇਵੇ ਤਾ ਜੁ ਮੇਰੀ ਸੇਵਾ ਦੇ ਫਲ ਵਜੋਂ ਇਸ ਦਾ ਪਰਿਵਾਰ ਵਧੇ ਫੁਲੇ।" ਸਾਰੇ ਸਿੱਖ ਇਕ ਦੂਜੇ ਦਾ ਮੂੰਹ ਵੇਖਣ ਲੱਗੇ, ਪਰ ਕੰਧਾਰ ਦੇ ਇਕ ਸਰਧਾਲੂ ਨੇ ਅੱਗੇ ਵਧ ਕੇ ਆਖਿਆ "ਆਪ ਦਾ ਇਹ ਹੁਕਮ ਵੀ ਪੂਰਾ ਹੋਵੇਗਾ। ਮੈ ਆਪਣੀ ਪੁੱਤਰੀ ਦਾ ਵਿਆਹ ਇਸ ਗਰੀਬ ਕਿਰਤੀ ਨਾਲ ਕਰਨ ਨੂੰ ਤਿਆਰ ਹਾ।" ਸਤਿਗੁਰੂ ਬਹੁਤ ਪ੍ਰਸੰਨ ਹੋਏ ਅਤੇ ਕਾਹਨ ਸਿੰਘ ਨੂੰ ਪੰਜ ਬੀਰ-ਪੁੱਤਰਾ ਦਾ ਵਰ ਦਿਤਾ।

ਇਕ ਦਿਨ ਇਹ ਸੁਣ ਕੇ ਕਿ ਗੁਰੂ ਦੇ ਲੰਗਰ ਵਿਚੋ ਅਤਿਥੀ ਕਈ ਵੇਰ ਖ਼ਾਲੀ ਹੱਥ ਮੋੜ ਦਿਤੇ ਜਾਂਦੇ ਹਨ, ਸਤਿਗੁਰਾ ਨੇ ਭੇਸ ਬਦਲ ਕੇ ਇਸ ਗੱਲ ਦੀ ਪੁੱਛ ਭਾਲ ਕਰਨੀ ਚਾਹੀ। ਜਦ ਉਹ ਲੰਗਰਖਾਨੇ ਅੱਗੇ ਗਏ ਤਾ ਸੇਵਕਾ ਨੇ ਕਈ ਤਰ੍ਹਾ ਦੇ ਬਹਾਨੇ ਬਣਾਣੇ ਸੁਰੂ ਕੀਤੇ। ਕਿਸੇ ਨੇ ਆਖਿਆ, "ਲੰਗਰ ਤਿਆਰ ਨਹੀਂ।" ਕੋਈ ਆਖੇ, "ਪਹਿਲਾ ਸਤਿਗੁਰੂ ਪ੍ਰਸਾਦ ਛਕਣਗੇ, ਤਾ ਪਿਛੋਂ ਬਾਕੀਆ ਨੂੰ ਛਕਾਇਆ

ਜਾਵੇਗਾ।' ਪਰ ਜਦ ਗੁਰੂ ਸਾਹਿਬ ਭਾਈ ਨੰਦ ਲਾਲ ਦੇ ਲੰਗਰ ਵਿਚ ਗਏ ਤਾ ਉਸਨੇ ਅੱਗੋ ਜੋ ਕੱਚਾ ਪਕਾ ਹਾਜਰ ਸੀ ਭੇਟਾ ਕਰ ਦਿਤਾ। ਸਤਿਗੁਰਾ ਨੇ ਦੀਵਾਨ ਵਿਚ ਗੱਲ ਦੀ ਚਰਚਾ ਕੀਤੀ ਤੇ ਆਖਿਆ "ਜਦੋ ਕੋਈ ਅਤਿਥੀ ਤੁਹਾਡੇ ਬੂਹੇ ਤੇ ਆਵੇ, ਜੋ ਕੁਝ ਹਾਜਰ ਕਰ ਸਕਦੇ ਹੋ ਉਸ ਵੇਲੇ ਕਰ ਦਿਓ। ਲੰਗਰ ਨੂੰ ਗੁਰੂ ਦਾ ਆਖਣਾ ਤੇ ਫਿਰ ਲੋੜਵੰਦਾ ਅੱਗੇ ਟਾਲ ਮਟੋਲ ਕਰਨਾ ਚੰਗਾ ਨਹੀਂ। ਗਰੀਬ ਦਾ ਮੂੰਹ ਹੀ ਗੁਰੂ ਦੀ ਗੋਲਕ ਹੈ।'

ਇਕ ਵੇਰ ਰਾਸਨ ਦੀ ਥੁੜ ਕਰ ਕੇ ਮਾਤਾ ਗੁਜਰੀ ਜੀ ਨੇ ਸਿੱਖਾ ਨੂੰ ਆਪਣੇ ਸੇਵਕਾ ਤੋ ਛੁਟ ਹੋਰ ਲੋਕਾ ਨੂੰ ਲੰਗਰ ਵਰਤਾਉਣਾ ਮਨ੍ਹਾ ਕਰ ਦਿਤਾ। ਜਦ ਸਤਿਗੁਰਾ ਨੇ ਸੁਣਿਆ ਤਾ ਬਹੁਤ ਦੁਖੀ ਹੋਏ। ਉਨ੍ਹਾ ਸਰਾਪ ਦਿਤਾ 'ਜਿਨ੍ਹਾ ਮੇਰੀ ਮਾਤਾ ਨੂੰ ਇਹ ਸਲਾਹ ਦਿਤੀ ਹੈ ਪ੍ਰਮੇਸ੍ਵਰ ਉਨ੍ਹਾ ਨੂੰ ਤੁਰਕਾ ਦੇ ਹੱਥੋ ਨਾਸ ਕਰਾਵੇ।' ਮਾਤਾ ਜੀ ਨੇ ਇਹ ਸੁਣ ਕੇ ਭਰੀਆ ਅੱਖਾ ਨਾਲ ਆਪਣੇ ਗੁਰੂ-ਪੁੱਤਰ ਅੱਗੇ ਮੁਆਫੀ ਲਈ ਤਰਲਾ ਕੀਤਾ। ਸਤਿਗੁਰਾ ਨੇ ਆਖਿਆ, 'ਮਾਤਾ ਜੀ ਜਦੋ ਤੀਕ ਇਹ ਲੰਗਰ ਚਲਦਾ ਹੈ ਤੇ ਸਭ ਲਈ ਹੈ, ਓਦੋ ਤੀਕ ਹੀ ਇਹ ਗੁਰੂ ਦਾ ਲੰਗਰ ਹੈ। ਇਸ ਨੂੰ ਕਦੀ ਵੀ ਥੁੜ ਨਹੀਂ ਪਵੇਗੀ, ਪਰ ਜਦੋ ਇਸ ਦੀ ਵੰਡ ਵਿਚ ਆਪਣੇ ਬਿਗਾਨੇ ਦਾ ਵਿਤਕਰਾ ਪੈ ਗਿਆ, ਤਿਦੋ ਇਸ ਦੀ ਲੋੜ ਹੀ ਨਹੀਂ ਰਹੇਗੀ ਤੇ ਇਸ ਦਾ ਸੋਮਾ ਸੁੱਕ ਜਾਵੇਗਾ।' ਸਤਿਗੁਰਾ ਨੇ ਮਾਤਾ ਜੀ ਦੇ ਕਹੇ ਤੇ ਅਪਰਾਧੀਆ ਨੂੰ ਬਖਸ ਦਿਤਾ, ਪਰ ਅੱਗੋ ਲਈ ਕਰੜਾ ਹੁਕਮ ਦਿਤਾ ਕਿ ਗੁਰੂ ਕਾ ਲੰਗਰ ਗੁਰੂ ਦਾ ਸਮਝ ਕੇ ਹੀ ਵਰਤਾਇਆ ਜਾਏ ਤੇ ਇਸ ਵਿਚ ਕੋਈ ਵੀ ਕਦੀ ਪਿੱਛੇ ਨੂੰ ਹੱਥ ਨਾ ਖਿੱਚੇ।

ਇਨ੍ਹਾ ਦਿਨਾ ਵਿਚ ਹੀ ਰਾਜਾ ਭੀਮ ਚੰਦ ਦੇ ਪੁੱਤਰ, ਅਜਮੇਰ ਚੰਦ ਨੇ ਇਕ ਬ੍ਰਾਹਮਣ ਨੂੰ ਗੁਰੂ ਦੇ ਭਗਤ ਦੇ ਭੇਸ ਵਿਚ ਉਨ੍ਹਾ ਦੇ ਦਰਬਾਰ ਵਿਚ ਰਹਿਣ ਲਈ ਭੇਜਿਆ। ਉਪਰੋ ਤਾ ਉਹ ਭਗਤੀ-ਭਾਵ ਦਾ ਬਹਾਨਾ ਕਰਦਾ ਸੀ, ਪਰ ਅੰਦਰੋਂ ਉਹ ਗੁਰੂ ਦੇ ਖਜਾਨੇ ਤੇ ਸਿੱਖਾ ਦੀ ਫੌਜੀ-ਸਕਤੀ ਦੀ ਸੂਹ ਆਪਣੇ ਸੁਆਮੀ ਨੂੰ ਪਹੁੰਚਾਦਾ ਰਹਿੰਦਾ ਸੀ। ਉਸਨੇ ਦੋ ਚੋਣਵੇ ਘੋੜੇ ਵੀ ਗੁਰੂ ਦੇ ਅਸਤਬਲ ਵਿਚੋ ਚੋਰੀ ਕਰਵਾ ਦਿਤੇ। ਫਿਰ ਵੀ ਸਤਿਗੁਰੂ ਚੁੱਪ ਰਹੇ ਤੇ ਜਦ ਉਸ ਬ੍ਰਾਹਮਣ ਨੇ ਉਨ੍ਹਾ ਨੂੰ ਮੰਡੀ ਦੇ ਨੇੜੇ ਰਵਾਲਸਰ ਦੇ ਮੇਲੇ ਉੱਤੇ ਜਾਣ ਲਈ ਬੇਨਤੀ ਕੀਤੀ, ਜਿਥੇ ਪਹਾੜੀ ਲੋਕ ਤੇ ਰਾਜੇ ਹਰ ਵਰ੍ਹੇ ਭਾਰੀ ਗਿਣਤੀ ਵਿਚ ਇਕੱਠੇ ਹੁੰਦੇ ਸਨ, ਤਾ ਸਤਿਗੁਰਾ ਨੇ ਉਸ ਦੀ ਬੇਨਤੀ ਨੂੰ ਪਰਵਾਨ ਕਰ ਲਿਆ।

ਇਥੇ ਪੁੱਜ ਕੇ ਬਹੁਤ ਸਾਰੇ ਪਹਾੜੀ ਰਾਜੇ ਉਨ੍ਹਾ ਦੇ ਦਰਸਨਾ ਨੂੰ ਆਏ ਤੇ ਕਈ ਬਹੁਮੁੱਲੀਆ ਭੇਟਾ ਉਨ੍ਹਾ ਦੇ ਅੱਗੇ ਹਾਜਰ ਕੀਤੀਆ। ਉਨ੍ਹਾ ਇਹ ਵੀ ਆਖਿਆ ਕਿ ਹੁਣ ਸਾਨੂੰ ਪਿੱਛੇ ਨੂੰ ਭੁਲਾ ਕੇ ਇਕ ਨਵਾ ਭਵਿੱਖ ਉਸਾਰਨਾ ਚਾਹੀਦਾ ਹੈ। ਸਤਿਗੁਰਾ ਨੇ ਉੱਤਰ ਦਿਤਾ, 'ਮੇਰੇ ਘਰ ਵਿਚ ਪਿਛੇ ਨੂੰ ਨਹੀਂ, ਸਗੋਂ ਵਰਤਮਾਨ ਤੇ ਭਵਿੱਖ ਨੂੰ ਹੀ ਚੇਤੇ ਰਖਿਆ ਜਾਦਾ ਹੈ।" ਇਵੇ ਜਾਪਦਾ ਸੀ ਕਿ ਰਾਜੇ ਤੇ

ਰਾਣੀਆ ਸਤਿਗੁਰਾ ਦੇ ਮਧੁਰ ਬਚਨਾ ਤੇ ਉਨ੍ਹਾ ਦੀ ਸਖਸੀਅਤ ਤੇ ਤੌਰ-ਤਰੀਕੇ ਤੇ ਮੋਹੇ ਹੀ ਗਏ ਹਨ। ਇੱਥੇ ਸਤਿਗੁਰਾ ਨੇ ਇਕ ਵੱਡਾ ਬ੍ਰਹਮ-ਭੋਜ ਕੀਤਾ ਤੇ ਸਭ ਜਾਤੀਆ ਦੇ ਲੋਕਾ ਨੂੰ ਉਸ ਵਿਚ ਸਾਮਲ ਹੋਣ ਲਈ ਸਦਾ ਦਿਤਾ। ਪਰ ਉੱਚੀ ਜਾਤ ਦੇ ਬ੍ਰਾਹਮਣਾ ਨੇ ਆਉਣ ਤੋ ਨਾਹ ਕਰ ਦਿਤੀ ਤੇ ਆਖਿਆ ''ਅਸੀਂ ਗੁਰੂ ਦੇ ਨਵੇ ਰਾਹ ਨੂੰ ਅਪਣਾ ਕੇ ਕਿਵੇ ਆਪਣੇ ਪਿਤਰੀ ਧਰਮ ਨੂੰ ਤਿਲਾਜਲੀ ਦੇ ਦੇਈਏ?'' ਇਹ ਵੇਖ ਕੇ ਕਿ ਪਹਾੜੀ ਲੋਕ ਜਾਦੂ ਟੂਣੇ ਤੇ ਜੋਤਸ ਦੇ ਬਹੁਤ ਹੀ ਅੰਧਵਿਸਵਾਸੀ ਹਨ ਸਤਿਗੁਰਾ ਨੇ ਆਪਣੇ ਸਿੱਖਾ ਨੂੰ ਉਪਦੇਸ ਦਿਤਾ, ਅਕਾਲ ਪੁਰਖ ਦੇ ਭੇਦ ਛੁਪੇ ਹੋਏ ਹਨ। ਇਨ੍ਹਾ ਨੂੰ ਕੋਈ ਵੀ ਜਾਣ ਨਹੀਂ ਸਕਦਾ, ਨਾ ਹੀ ਸਾਨੂੰ ਹੀ ਜਾਦੂ ਜੋਤਸ ਰਾਹੀਂ ਇਨ੍ਹਾ ਨੂੰ ਜਾਣਨ ਜਾ ਪ੍ਰਭਾਵਿਤ ਕਰਨ ਦਾ ਕੋਈ ਹੀਲਾ ਕਰਨਾ ਚਾਹੀਦਾ ਹੈ। ਸਾਡੇ ਲਈ ਇੱਕ ਘੜੀ ਓਨੀ ਹੀ ਸੁਭ ਹੈ, ਜਿੰਨੀ ਦੂਜੀ ਤੇ ਜੋ ਪਰਮੇਸੁਰ ਆਪਣੇ ਭਾਣੇ ਵਿਚ ਕਰਦਾ ਹੈ ਉਹ ਠੀਕ ਹੀ ਕਰਦਾ ਹੈ।''

ਇਨ੍ਹਾ ਦਿਨਾ ਵਿਚ ਹੀ ਹਰਿ-ਗੋਪਾਲ ਨਾਮ ਦਾ ਇਕ ਵੈਸਨੋ ਸਤਿਗੁਰਾ ਦੇ ਦਰਸਨਾ ਨੂੰ ਆਇਆ। ਉਸਦਾ ਪਿਤਾ ਪਹਿਲਾ ਹੀ ਗੁਰੂ ਘਰ ਦਾ ਸਰਧਾਲੂ ਬਣ ਚੁੱਕਾ ਸੀ। ਉਸਨੇ ਗੁਰੂ ਸਾਹਿਬ ਨੂੰ ਪੰਜ ਸੌ ਰੁਪਏ ਵੀ ਭੇਟਾ ਕੀਤੇ। ਪਰ ਜਦ ਉਸਨੇ ਸਤਿਗੁਰੂ ਨੂੰ ਮਾਸ ਦਾ ਆਹਾਰ ਕਰਦੇ ਵੇਖਿਆ ਤਾ ਉਸ ਦੇ ਮਨ ਵਿਚ ਆਪਣੀ ਸਰਧਾ ਉੱਤੇ ਬੜਾ ਪਛਤਾਵਾ ਹੋਇਆ। ਸਤਿਗੁਰਾ ਨੇ ਉਸਨੂੰ ਨਾਮ ਦਾਨ ਬਖਸਿਆ ਤੇ ਨਿਸਾਨੀ ਵਜੋ ਇਕ ਲੋਹੇ ਦਾ ਕੜਾ ਵੀ। ਪਰ ਘਰ ਮੁੜਦਿਆ ਉਸਨੇ ਰਾਹ ਵਿਚ ਇਕ ਸਿੱਖ ਨੂੰ ਦੱਸਿਆ ਕਿ ਕਿਵੇ ਉਸਦਾ ਮਨ ਦੁਬਿਧਾ ਵਿਚ ਫਸਿਆ ਹੋਇਆ ਸੀ। ਸਿੱਖ ਨੂੰ ਇਹ ਸੁਣ ਕੇ ਬੜਾ ਅਚੰਭਾ ਹੋਇਆ। ਉਸਨੇ ਹਰਿ-ਗੋਪਾਲ ਨੂੰ ਪੇਸਕਸ ਕੀਤੀ ''ਜੇ ਤੂੰ ਮੈਨੂੰ ਸਤਿਗੁਰੂ ਦਾ ਬਖਸਿਆ ਨਾਮ-ਦਾਨ ਤੇ ਲੋਹੇ ਦਾ ਕੜਾ ਭੇਟਾ ਕਰ ਦੇਵੇ, ਤਾ ਮੈ ਤੈਨੂੰ ਤੇਰੇ ਗੁਰੂ ਨੂੰ ਭੇਟਾ ਕੀਤੇ ਪੰਜ ਸੌ ਰੁਪਏ ਆਪ ਦੇ ਦੇਂਦਾ ਹਾ। ਹਰਿ-ਗੋਪਾਲ ਬੜਾ ਪ੍ਰਸੰਨ ਹੋਇਆ। ਉਸਨੇ ਇਵੇ ਹੀ ਕੀਤਾ। ਪਰ ਜਦ ਘਰ ਮੁੜਿਆ ਤਾ ਛੇਤੀ ਹੀ ਵਪਾਰ ਵਿਚ ਘਾਟਾ ਪੈਣ ਕਰ ਕੇ ਨਾ ਉਸ ਪਾਸ ਧਨ ਰਿਹਾ, ਅਤੇ ਨਾ ਹੀ ਮਨ ਦੀ ਸਾਤੀ। ਮੁੜ ਗੁਰੂ ਦੇ ਚਰਨਾ ਵਿਚ ਹਾਜਰ ਹੋਇਆ ਤੇ ਆਪਣੀ ਭੁੱਲ ਦੀ ਮੁਆਫੀ ਮੰਗੀ। ਸਤਿਗੁਰਾ ਨੇ ਉਸਨੂੰ ਆਖਿਆ ''ਗੁਰੂ ਉਹ ਸਭ ਕੁਝ ਕਬੂਲ ਕਰਦਾ ਹੈ ਜੋ ਪਰਮੇਸੁਰ ਉਸਨੂੰ ਪਹੁੰਚਾਦਾ ਹੈ। ਗੁਰੂ ਸੁਆਦ ਲਈ ਕੁਝ ਨਹੀਂ ਖਾਦਾ ਕੇਵਲ ਸਰੀਰ ਨੂੰ ਪਰਮੇਸੁਰ ਦੀ ਆਗਿਆ ਪਾਲਣ ਤੇ ਨਿਰਬਲ ਤੇ ਬੇਸਹਾਰਾ ਜੀਵਾ ਦੀ ਰੱਖਿਆ ਤੇ ਉਨ੍ਹਾ ਦੀ ਆਤਮਕ ਸਾਤੀ ਲਈ ਵਰਤਦਾ ਹੈ। ਇਸ ਲਈ ਖਾਣ ਲਈ ਜੋ ਵੀ ਪਰਮੇਸੁਰ ਨੇ ਸੰਸਾਰ ਵਿਚ ਬਣਾਇਆ ਹੈ ਤੇ ਜੋ ਮਿਲ ਸਕਦਾ ਹੈ, ਓਹੀ ਮੈ ਸੀਕਾਰ ਕਰ ਲੈਦਾ ਹਾ। ਜੋ ਕੋਈ ਵੀ ਆਪਣਾ ਸਾਰਾ ਜੀਵਨ ਪ੍ਰਭੂ ਨੂੰ ਭੇਟਾ ਕਰ ਦੇਂਦਾ ਹੈ ਉਸ ਲਈ ਖਾਣ, ਪਹਿਨਣ ਦੇ ਸੁਆਦ ਤੇ ਵਿਤਕਰੇ ਮਿਟ ਜਾਦੇ ਹਨ। ਮੇਰੇ ਸਿੱਖ

ਲਈ ਮੰਗ ਕੇ ਜਾ ਕਿਸੇ ਦਾ ਹੱਕ ਮਾਰ ਕੇ ਖਾਣਾ ਤੇ ਧਰਮਸਾਲ ਦੀ ਜਾ ਪੂਜਾ ਦੇ ਧਾਨ ਦੀ ਝਾਕ ਰਖਣੀ ਮਨ੍ਹਾ ਹੈ। ਪਰ ਸੁੱਚੀ ਧਰਮ ਦੀ ਕਿਰਤ ਕਰ ਕੇ ਜੋ ਮਿਲੇ, ਪਰਮੇਸ਼ੁਰ ਦੇ ਧਿਆਨ-ਮਗਨ ਹੋ ਕੇ ਸ੍ਵੀਕਾਰ ਕਰਨਾ ਤੇ ਹੋਰਨਾ ਨਾਲ ਵੰਡ ਛਕਣਾ ਚਾਹੀਦਾ ਹੈ। ਬਾਕੀ ਭਰਮ ਸਭ ਨਿਰਾਰਥਕ ਹਨ।

ਇਕ ਦਿਨ ਇਕ ਬ੍ਰਾਹਮਣ ਨੇ ਗੁਰੂ-ਦਰਬਾਰ ਵਿਚ ਆ ਕੇ ਸਿਕਾਇਤ ਕੀਤੀ ਕਿ ਕੁਝ ਪਠਾਣ ਉਸ ਦੀ ਪਤਨੀ ਨੂੰ ਚੁਕ ਕੇ ਲੈ ਗਏ ਹਨ। ਸਤਿਗੁਰਾ ਨੇ ਆਪਣੇ ਪੁੱਤਰ ਅਜੀਤ ਸਿੰਘ ਨੂੰ ਸੌ ਫੌਜੀਆ ਦੀ ਅਗਵਾਈ ਵਿਚ ਭੇਜਿਆ। ਉਹ ਰਾਤ ਨੂੰ ਪਠਾਣਾ ਉੱਤੇ ਟੁੱਟ ਕੇ ਪੈ ਗਏ ਤੇ ਬ੍ਰਾਹਮਣ ਦੀ ਧਰਮ-ਪਤਨੀ ਨੂੰ ਮੋੜ ਲਿਆਦਾ। ਦੋਸੀਆ ਨੂੰ ਦੰਡ ਦਿਤਾ ਤੇ ਬ੍ਰਾਹਮਣ ਨੂੰ ਉਸ ਦੀ ਪਤਨੀ ਉਸ ਦੇ ਹਵਾਲੇ ਕਰ ਕੇ ਖੁਸੀ ਖੁਸੀ ਘਰ ਭੇਜ ਦਿਤਾ।

ਹੁਣ ਗੁਰੂ ਸਾਹਿਬ ਦਾ ਜਸ ਸਾਰੇ ਭਾਰਤ ਵਿਚ ਫੈਲ ਰਿਹਾ ਸੀ। ਇਸ ਨਾਲ ਪਹਾੜੀ ਰਾਜੇ ਫਿਰ ਚੌਕੰਨੇ ਹੋ ਗਏ। ਇਨ੍ਹਾ ਦਿਨਾ ਵਿਚ ਦੋ ਮੁਗਲ ਜਰਨੈਲ ਸੱਯਦ ਬੇਗ ਤੇ ਅਲਫ ਖਾਨ ਦਿੱਲੀ ਤੋਂ ਲਾਹੌਰ ਵਲ ਨੂੰ ਫੌਜਾ ਸਮੇਤ ਲੰਘ ਰਹੇ ਸਨ। ਰਾਜਾ ਅਜਮੇਰ ਚੰਦ ਨੇ ਮੌਕੇ ਤੋ ਲਾਭ ਉਠਾ ਕੇ ਉਨ੍ਹਾ ਦੀ ਸਹਾਇਤਾ ਮੰਗੀ ਤੇ ਇੱਕ ਹਜਾਰ ਰੁਪਏ ਰੋਜਾਨਾ ਦੀ ਭੇਟਾ ਉੱਤੇ ਉਨ੍ਹਾ ਨੂੰ ਨਾਲ ਰਲਾ ਕੇ ਆਨੰਦਪੁਰ ਉੱਤੇ ਧਾਵਾ ਬੋਲ ਦਿਤਾ। ਪਰ ਸੱਯਦ ਬੇਗ ਨੇ ਜਦ ਗੁਰੂ ਦੀ ਆਤਮਕ ਮਹਿਮਾ ਦੀ ਚਰਚਾ ਸੁਣੀ ਤਾ ਉਸਨੇ ਯੁੱਧ ਕਰਨ ਤੋ ਇਨਕਾਰ ਕਰ ਦਿਤਾ ਤੇ ਸਿਖ ਫੌਜਾ ਵਿਚ ਜਾ ਰਲਿਆ। ਉਸਨੇ ਆਪਣੀ ਸਾਰੀ ਜਾਇਦਾਦ ਵੀ ਗੁਰੂ ਨੂੰ ਅਰਪਣ ਕਰ ਦਿਤੀ। ਅਲਫ ਖਾਨ ਤੇ ਉਸ ਦੀ ਫੌਜ ਨੂੰ ਭਾਰੀ ਨੁਕਸਾਨ ਉਠਾ ਕੇ ਪਿੱਛੇ ਹਟਣਾ ਪਿਆ।

ਕੁਝ ਚਿਰ ਦੀ ਸਾਤੀ ਤੋ ਪਿੱਛੋ ਪਹਾੜੀ ਰਾਜਿਆ ਨੇ ਦਸ ਹਜਾਰ ਦੀ ਫੌਜ ਸਮੇਤ ਮੁੜ ਆਨੰਦਪੁਰ ਉੱਤੇ ਹੱਲਾ ਬੋਲ ਦਿਤਾ। ਗੁਰੂ ਸਾਹਿਬ ਪਾਸ ਇਸ ਵੇਲੇ ਕੇਵਲ ਅੱਠ ਸੌ ਯੋਧੇ ਹੀ ਮੌਜੂਦ ਸਨ। ਸਤਿਗੁਰਾ ਨੇ ਉਨ੍ਹਾ ਨੂੰ ਕਿਲ੍ਹੇ ਦੇ ਮੋਰਚੇ ਛੱਡ ਕੇ ਖੁਲ੍ਹੇ ਮੈਦਾਨ ਵਿਚ ਯੁੱਧ ਕਰਨ ਲਈ ਆਦੇਸ ਦਿਤਾ। ਘਮਸਾਨ ਦੀ ਲੜਾਈ ਹੋਈ। ਸਿੱਖ ਫੌਜ ਦੀ ਅਚੂਕ ਨਿਸਾਨੇਬਾਜੀ ਨੇ ਵੈਰੀ ਨੂੰ ਕਰਾਰੇ ਹੱਥ ਦਸੇ। ਪਰ ਸਤਿਗੁਰਾ ਦਾ ਸਿੱਖ ਫੌਜਾ ਨੂੰ ਦਿਤਾ ਇਹ ਹੁਕਮ ਕਿ ਉਹ ਵੈਰੀ ਦਾ ਬਹੁਤ ਦੂਰ ਤਕ ਪਿੱਛਾ ਨਾ ਕਰਨ ਸਿੱਖਾ ਨੇ ਜੋਸ ਵਿਚ ਆ ਕੇ ਉਲੰਘ ਦਿਤਾ। ਨਤੀਜਾ ਇਹ ਹੋਇਆ ਕਿ ਇਨ੍ਹਾ ਨੂੰ ਥੋੜ੍ਹੇ ਵੇਖ ਵੈਰੀ ਨੇ ਘੇਰ ਲਿਆ ਤੇ ਕਾਫੀ ਨੁਕਸਾਨ ਪਹੁੰਚਾਇਆ। ਸਤਿਗੁਰੂ ਹੁਣ ਆਪ ਯੁੱਧ ਵਿਚ ਉਤਰੇ ਤੇ ਸਿੱਖਾ ਦਾ ਹੌਸਲਾ ਬੰਨ੍ਹਾਇਆ। ਵੈਰੀ ਨੂੰ ਭਾਜ ਹੋਈ ਤੇ ਕੁਝ ਚਿਰ ਲਈ ਮੁੜ ਸਾਤੀ ਵਰਤ ਗਈ।

ਪਰ ਇਹ ਸਾਤੀ ਥੋੜ੍ਹ-ਚਿਰੀ ਹੀ ਰਹੀ ਕਿਉਂਕਿ ਪਹਾੜੀ ਰਾਜਿਆ ਦੇ ਵਾਰ ਵਾਰ ਬੇਨਤੀਆ ਕਰਨ ਉੱਤੇ ਮੁਗਲ ਫੌਜ ਜਰਨੈਲ ਸੱਯਦ ਖਾਨ ਦੀ ਕਮਾਨ ਹੇਠ ਗੁਰੂ ਉੱਤੇ ਚੜ੍ਹਾਈ ਕਰਨ ਲਈ ਤੁਰ ਪਈ ਸੀ। ਗੁਰੂ ਸਾਹਿਬ ਪਾਸ ਇਸ ਵੇਲੇ

ਕੇਵਲ ਪੰਜ ਸੌ ਫੌਜੀ ਹੀ ਮੌਜੂਦ ਸਨ। ਉਨ੍ਹਾ ਨੇ ਇਨ੍ਹਾ ਨੂੰ ਜਰਨੈਲ ਸੱਯਦ ਬੇਗ ਤੇ ਮਹਿਮੂਦ ਖਾਨ ਦੀ ਅਗਵਾਈ ਹੇਠ ਯੁੱਧ ਲਈ ਤਿਆਰ ਕੀਤਾ। ਪਹਿਲਾ ਤਾ ਸਿੱਖ ਕੁਝ ਘਬਰਾਏ, ਪਰ ਸਤਿਗੁਰਾ ਨੇ ਆਖਿਆ "ਅੰਤ ਨੂੰ ਮਨੁੱਖ ਦਾ ਦਿਲ ਜਿੱਤਦਾ ਤੇ ਹਾਰਦਾ ਹੈ, ਹਥਿਆਰ ਜਾ ਫੌਜ ਦੀ ਗਿਣਤੀ ਨਹੀਂ। ਤੇ ਜੋ ਸੱਚ ਲਈ ਲੜਦਾ ਹੈ, ਰੱਬ ਉਸ ਦੇ ਸਦਾ ਨਾਲ ਹੁੰਦਾ ਹੈ।" ਸੱਯਦ ਬੇਗ ਨੇ ਇਕ ਪਹਾੜੀ ਰਾਜੇ ਨੂੰ ਦੁੰਦ-ਯੁੱਧ ਲਈ ਵੰਗਾਰਿਆ ਤੇ ਉਸਨੂੰ ਮੌਤ ਦੇ ਘਾਟ ਉਤਾਰ ਦਿਤਾ। ਇਹ ਵੇਖ ਕੇ ਮੁਗਲ ਜਰਨੈਲ, ਦੀਨ ਬੇਗ, ਅਗੇ ਵਧਿਆ। ਉਸਨੂੰ ਭਾਰਾ ਕ੍ਰੋਧ ਸੀ ਕਿ ਸੱਯਦ ਬੇਗ ਮੁਸਲਮਾਨ ਬਾਦਸਾਹ ਦੀ ਫੌਜ ਨੂੰ ਛੱਡ ਕੇ ਕਿਉ ਗੁਰੂ ਦੀ ਫੌਜ ਵਿਚ ਆ ਰਲਿਆ ਹੈ? ਉਸਨੇ ਪਿਛੋ ਆ ਕੇ ਅਜੇਹਾ ਵਾਰ ਕੀਤਾ ਕਿ ਸੱਯਦ ਬੇਗ ਸਹੀਦ ਹੋ ਗਿਆ। ਸਿੱਖ ਜਾਨ ਤੋੜ ਕੇ ਲੜੇ ਤੇ ਵੈਰੀ ਦਾ ਬਹੁਤ ਨੁਕਸਾਨ ਕੀਤਾ।

ਐਨੀ ਸੂਰਬੀਰਤਾ ਐਨੀ ਥੋੜ੍ਹੀ ਗਿਣਤੀ ਵਲੋਂ ਵੇਖ ਕੇ ਮੁਗਲ ਜਰਨੈਲ ਸੱਯਦ ਖਾਨ ਨੇ ਸਤਿਗੁਰੂ ਨੂੰ ਲਲਕਾਰਿਆ "ਮਾਸੂਮ ਲੋਕਾ ਦਾ ਲਹੂ ਕਿਉ ਵੀਟਦੇ ਹੋ? ਜੇ ਹਿੰਮਤ ਹੈ, ਤਾ ਸਾਹਮਣੇ ਆ ਕੇ ਮੇਰੇ ਨਾਲ ਦੋ ਦੋ ਹੱਥ ਕਰੋ। ਇਸੇ ਨਾਲ ਯੁੱਧ ਦਾ ਨਿਰਣਾ ਹੋ ਜਾਇਗਾ।" ਗੁਰੂ ਸਾਹਿਬ ਨੇ ਸਰਪਟ ਘੋੜਾ ਉਸ ਵਲ ਦੌੜਾਇਆ। ਪਰ ਜਦ ਉਸਨੇ ਸਾਹਮਣੇ ਆ ਕੇ ਗੁਰੂ ਦੀ ਆਤਮਕ ਸਾਤੀ ਤੇ ਜਲਾਲ ਨੂੰ ਡਿੱਠਾ, ਤਾ ਉਹ ਬੋਲਿਆ "ਤੁਸੀਂ ਪਹਿਲਾ ਵਾਰ ਕਰੋ। ਮੇਰਾ ਅਜੇਹੇ ਮਹਾਪੁਰਖ ਉਤੇ ਵਾਰ ਕਰਨ ਲਈ ਦਿਲ ਨਹੀਂ ਥਝਦਾ।" ਸਤਿਗੁਰਾ ਨੇ ਉੱਤਰ ਦਿਤਾ "ਜੇ ਤੁਸੀਂ ਮੇਰੇ ਉਤੇ ਵਾਰ ਨਹੀਂ ਕਰੋਗੇ, ਤਾ ਮੈ ਕਿਵੇ ਕਰਾਗਾ?" ਮੁਗਲ ਜਰਨੈਲ ਇੰਨਾ ਜਜਬਾਤੀ ਹੋ ਗਿਆ ਕਿ ਘੋੜੇ ਤੋਂ ਉਤਰ ਖੜੋਤਾ ਤੇ ਸਜਲ ਨੇਤ੍ਰਾ ਨਾਲ ਸਤਿਗੁਰਾ ਦੇ ਚਰਨਾ ਦੇ ਉਤੇ ਆਪਣਾ ਸਿਰ ਰਖ ਦਿਤਾ। ਸਤਿਗੁਰਾ ਨੇ ਫ਼ਰਮਾਇਆ "ਤੁਸੀਂ ਦੋਹਾ ਜਹਾਨਾ ਵਿਚ ਸੁਰਖ਼ਰੂ ਹੋ।" ਸੱਯਦ ਖ਼ਾਨ ਆਪ ਤਾ ਨਾ ਲੜਿਆ, ਪਰ ਉਸ ਦੀ ਫੌਜ ਨੇ ਸਿੱਖਾ ਦੀ ਥੋੜੀ ਗਿਣਤੀ ਵੇਖ ਕੇ ਯੁੱਧ ਛੇੜ ਲਿਆ। ਹੁਣ ਇੱਕ ਹੋਰ ਮੁਗਲ ਜਰਨੈਲ, ਰਮਜਾਨ ਖ਼ਾਨ ਅੱਗੇ ਵਧਿਆ। ਸਤਿਗੁਰਾ ਨੇ ਤੀਰ ਮਾਰ ਕੇ ਉਸ ਦੇ ਘੋੜੇ ਨੂੰ ਘਾਇਲ ਕਰ ਦਿਤਾ। ਪਰ ਇਸ ਵੇਰ ਸਿੱਖ ਫੌਜ ਐਨੀ ਘਟ ਸੀ ਕਿ ਉਨ੍ਹਾ ਦੀ ਜਿੱਤ ਪ੍ਰਾਪਤ ਹੋਣ ਦੀ ਆਸ ਜਾਦੀ ਦਿਸੀ। ਇਸ ਉਤੇ ਉਨ੍ਹਾ ਨੇ ਬੇਨਤੀ ਕੀਤੀ ਕਿ ਵੈਰੀ ਉਤੇ ਇੱਕੋ ਹੱਲੇ ਵਿਚ ਟੁੱਟ ਕੇ ਜਾ ਪੈਣ ਤੇ ਭਾਵੇ ਆਪਣਾ ਕਿੰਨਾ ਵੀ ਜਾਨੀ ਨੁਕਸਾਨ ਹੋਵੇ, ਉਨ੍ਹਾ ਦਾ ਪਿੱਛਾ ਕਰਨ। ਸਤਿਗੁਰਾ ਨੇ ਇਹ ਆਗਿਆ ਦੇ ਦਿਤੀ ਤੇ ਉਨ੍ਹਾ ਵੈਰੀ ਨੂੰ ਭਾਰੀ ਹਾਨੀ ਪਹੁੰਚਾਈ। ਕਾਫੀ ਯੋਧੇ ਮਾਰੇ ਵੀ ਗਏ, ਪਰ ਵੈਰੀ ਨੂੰ ਭਾਜ ਹੋਈ ਤੇ ਉਸਦਾ ਕਾਫੀ ਫੌਜੀ ਸਾਮਾਨ ਵੀ ਸਿੱਖਾ ਦੇ ਹੱਥ ਆਇਆ। ਇਸ ਬੀਰਤਾ ਦੀ ਗੁਰੂ ਸਾਹਿਬ ਨੂੰ ਬਹੁਤ ਖੁਸੀ ਹੋਈ ਤੇ ਉਹ ਆਨੰਦਪੁਰ ਨੂੰ ਪ੍ਰਸੰਨ-ਚਿਤ ਮੁੜੇ।

ਬਾਦਸ਼ਾਹ ਨੂੰ ਜਦ ਐਨੀ ਭਾਰੀ ਫੌਜ ਦੀ ਹਾਰ ਦੀ ਸੂਚਨਾ ਮਿਲੀ ਤਾ ਉਸਨੇ

ਬਹੁਤ ਬੁਰਾ ਮਨਾਇਆ। ਕਾਜੀ ਨੇ ਸਲਾਹ ਦਿਤੀ ਕਿ ਗੁਰੂ ਨੂੰ ਬਾਦਸਾਹ ਆਪਣੇ ਦਰਬਾਰ ਵਿਚ ਸੱਦੇ। ਇਸ ਉਤੇ ਔਰੰਗਜੇਬ ਨੇ ਇਕ ਵਿਸੇਸ ਦੂਤ ਰਾਹੀਂ ਇਹ ਸੁਨੇਹਾ ਭੇਜਿਆ 'ਤੁਹਾਡਾ ਤੇ ਮੇਰਾ ਧਰਮ ਕੇਵਲ ਇਕ ਖੁਦਾ ਨੂੰ ਮੰਨਣ ਵਾਲਾ ਹੈ। ਇਸ ਲਈ ਸਾਡੇ ਵਿਚ ਕੋਈ ਗ਼ਲਤਫਹਿਮੀ ਨਹੀਂ ਰਹਿਣੀ ਚਾਹੀਦੀ। ਤੁਹਾਡੇ ਲਈ ਇਸ ਤੋਂ ਬਿਨਾ ਕੋਈ ਚਾਰਾ ਨਹੀਂ ਕਿ ਤੁਸੀਂ ਮੇਰੀ ਪ੍ਰਭੂ-ਸਤਾ ਤੇ ਹਕੂਮਤ ਨੂੰ ਸਵੀਕਾਰ ਕਰੋ, ਜੋ ਮੈ ਸਰਬ ਸਕਤੀਮਾਨ ਅੱਲਾਹ ਦੀ ਦਰਗਾਹ ਤੋਂ ਪਾਈ ਹੈ। ਜੇ ਤੁਹਾਨੂੰ ਕੋਈ ਗਿਲਾ ਜਾ ਸਿਕਵਾ ਸਿਕਾਇਤ ਹੈ ਤਾ ਆ ਕੇ ਮੈਨੂੰ ਦੱਸੋ, ਮੈ ਤੁਹਾਡੇ ਨਾਲ ਇਕ ਦਰਵੇਸ ਵਾਗ ਸਲੂਕ ਕਰਾਗਾ। ਪਰ ਜੇ ਤੁਸੀਂ ਮੈਨੂੰ ਚੁਣੌਤੀ ਦਿਉਗੇ ਤਾ ਮੈਨੂੰ ਆਪ ਤੁਹਾਡੇ ਵਿਰੁੱਧ ਚੜ੍ਹਾਈ ਕਰ ਕੇ ਆਣਾ ਪਵੇਗਾ।''[1]

ਸਤਿਗੁਰਾ ਨੇ ਇਸ ਦਾ ਉੱਤਰ ਦਿਤਾ, ''ਮੈ ਤਾ ਕੇਵਲ ਇਕੋ ਅਕਾਲ ਪੁਰਖ ਦੀ ਬਾਦਸਾਹੀ ਵਿਚ ਹੀ ਯਕੀਨ ਰਖਦਾ ਹਾ ਜੋ ਸਦਾ ਅਟੱਲ ਤੇ ਸਰਬ ਸਕਤੀਮਾਨ ਹੈ। ਤੁਸੀਂ ਵੀ ਤੇ ਮੈ ਵੀ ਦੋਵੇ ਉਸ ਦੀ ਤਾਬਿਆ ਹਾ। ਪਰ ਤੁਸੀਂ ਇਸ ਸੱਚਾਈ ਨੂੰ ਭੁਲਾ ਕੇ ਹਿੰਦੂਆ, ਸੂਫ਼ੀਆ, ਸਿਆ ਅਤੇ ਗੁਰੂ-ਘਰ ਵਿਰੁੱਧ ਸਦਾ ਵਿਤਕਰੇ-ਭਰਿਆ ਵਰਤਾਉ ਕਰਦੇ ਹੋ। ਜਿਸ ਪਰਮੇਸੁਰ ਨੇ ਤੁਹਾਨੂੰ ਬਾਦਸਾਹੀ ਬਖਸੀ ਹੈ, ਉਸੇ ਨੇ ਮੈਨੂੰ ਧਰਮ ਦੀ ਰਾਖੀ ਲਈ ਸੰਘਰਸ ਕਰਨ ਲਈ ਵੀ ਆਦੇਸ ਦਿਤਾ ਹੈ। ਮੈ ਤੁਹਾਡੇ ਨਾਲ ਸੁਲ੍ਹਾ ਕਿਵੇ ਕਰਾ, ਜਦ ਕਿ ਸਾਡੇ ਰਾਹ ਵੱਖੋ-ਵੱਖਰੇ ਹਨ।''

ਇਹ ਸੁਨੇਹਾ ਭੇਜਦਿਆ ਵੀ ਸਤਿਗੁਰਾ ਨੇ ਬਾਦਸਾਹ ਦੇ ਦੂਤ ਨੂੰ ਬਹੁਤ ਆਦਰ ਸਨਮਾਨ ਬਖਸਿਆ ਤੇ ਸਿਰੋਪਾਉ ਵੀ ਭੇਟ ਕੀਤਾ।

---

1. ਕਿ ਔਰੰਗਜੇਬ ਨੂੰ ਸਤਿਗੁਰਾ ਦੀ ਵਧਦੀ ਤਾਕਤ ਤੋਂ ਭੈ ਹੋ ਗਿਆ ਸੀ, ''ਅਖਬਾਰਾ ਤੇ ਦਰਬਾਰੀ ਮੁਅੱਲਾ'', ਭਾਗ 1, ਵਿਚੋਂ ਵੀ ਸਹੀ ਹੁੰਦਾ ਹੈ। ਇਥੇ ਲਿਖਿਆ ਹੈ ''ਨਵੰਬਰ 20, 1693 ਸਰਹਿੰਦ ਤੋਂ ਸੂਚਨਾ। ਗੋਬਿੰਦ ਨੇ ਆਪਣੇ ਆਪ ਨੂੰ (ਦਸਵਾ) ਗੁਰੂ ਨਾਨਕ ਹੋਣ ਦਾ ਐਲਾਨ ਕਰ ਦਿਤਾ ਹੈ। ਫੌਜਦਾਰਾ ਨੂੰ ਹੁਕਮ ਦਿਤਾ ਜਾਦਾ ਹੈ, ਕਿ ਉਸ ਦੀ ਤਾਕਤ ਨੂੰ ਜਮ੍ਹਾ ਹੋਣ ਤੋਂ ਰੋਕਣ।''

(''ਸਿੱਖ ਇਤਿਹਾਸ'', ਡਾ ਗੰਡਾ ਸਿੰਘ, ਅੰਗ੍ਰੇਜ਼ੀ ਪੰਨਾ 65)

# ਕਾਂਡ 7

ਜਉ ਤਉ ਪ੍ਰੇਮ ਖੇਲਣ ਕਾ ਚਾਉ।
ਸਿਰੁ ਧਰਿ ਤਲੀ ਗਲੀ ਮੇਰੀ ਆਉ।'

- ਗੁਰੂ ਨਾਨਕ

ਸਿੱਖ ਦੂਰ ਦੂਰ ਤੋ ਗੁਰੂ ਦੇ ਦਰਸਨਾ ਨੂੰ ਮੁੜ ਆਉਣ ਲੱਗੇ। ਉਹ ਆਪਣੇ ਨਾਲ ਚੋਣਵੇ ਘੋੜੇ ਜਾ ਸਸਤ੍ਰ ਵੀ ਭੇਟਾ ਵਜੋ ਲਿਆਦੇ ਸਨ। ਕਿੰਨੇ ਹੀ ਆਨੰਦਪੁਰ ਵਿਚ ਰਹਿ ਕੇ ਸਸਤ੍ਰ-ਅਭਿਆਸ ਵੀ ਕਰਦੇ ਤੇ ਆਪਣਾ ਜੀਵਨ ਵੀ ਗੁਰੂ ਨੂੰ ਅਰਪਣ ਕਰ ਦੇਦੇ ਸਨ। ਭਾਵੇ ਇਸ ਵੇਲੇ ਸਭ ਪਾਸੇ ਸਾਤੀ ਪਸਰੀ ਹੋਈ ਸੀ, ਪਰ ਸਤਿਗੁਰਾ ਨੂੰ ਇਵੇ ਭਾਸਦਾ ਸੀ ਜਿਵੇ ਇਹ ਝੱਖੜ ਝੁਲਣ ਤੋ ਪਹਿਲਾ ਦਾ ਹੁੱਸੜ ਸੀ ਭਾਵੇ ਸਾਤ ਵਾਤਾਵਰਣ ਸੀ। ਇਸ ਲਈ ਉਹ ਯੁੱਧ ਦੀ ਤਿਆਰੀ ਹਰ ਸਮੇ ਕਰਦੇ ਰਹਿੰਦੇ ਸਨ।

ਪਹਾੜੀ ਰਾਜੇ ਵੀ ਸਿੱਖਾ ਨਾਲ ਇਕ ਅੰਤਿਮ ਤੇ ਨਿਰਣਾਇਕ ਘੋਲ ਕਰਨ ਲਈ ਸਾਹੀ ਫੌਜ ਤੋ ਸਹਾਇਤਾ ਮੰਗ ਰਹੇ ਸਨ। ਇਸ ਵੇਰ ਉਨ੍ਹਾ ਨੇ ਸਹਿਨਸਾਹ ਔਰੰਗਜੇਬ ਨੂੰ ਆਪ ਮਿਲਣ ਲਈ ਆਪਣੇ ਆਗੂ, ਰਾਜਾ ਅਜਮੇਰ ਚੰਦ ਨੂੰ ਘੱਲਿਆ। ਉਹ ਦੱਖਣ ਵਿਚ ਔਰਗਜੇਬ ਨੂੰ ਮਿਲਿਆ, ਜਿਥੇ ਬਾਦਸਾਹ ਘੋਰ ਯੁੱਧਾ ਵਿਚ ਖਚਿਤ ਸੀ। ਉਸਨੇ ਗੁਰੂ-ਘਰ ਦੀ ਸਰਕਾਰ ਵਿਰੋਧੀ ਨੀਤੀ ਉਤੇ ਚਾਨਣਾ ਪਾਇਆ ਤੇ ਦਸਿਆ ਕਿ ਇਸੇ ਕਾਰਣ ਇਨ੍ਹਾ ਦੇ ਪਿਤਾ-ਪਿਤਾਮਾ ਦੀ ਸਹੀਦੀ ਵੀ ਹੋਈ ਸੀ। ਅਜਮੇਰ ਚੰਦ ਨੇ ਵਿਸੇਸ ਕਰਕੇ ਖਾਲਸਾ ਪੰਥ ਦੇ ਸਾਜਣ ਦਾ ਵਰਨਣ ਕੀਤਾ ਤੇ ਆਖਿਆ, "ਇਹ ਨਵਾ ਪੰਥ ਚਲਾ ਕੇ ਗੁਰੂ ਸਾਰੀ ਹਿੰਦੂ ਜਾਤੀ ਨੂੰ ਆਪਣੇ ਝੰਡੇ ਹੇਠ ਇਕੱਠਾ ਕਰਨ ਤੇ ਹਜ਼ੂਰ ਦੇ ਵਿਰੁੱਧ ਯੁੱਧ ਕਰਨ ਲਈ ਤਿਆਰੀ ਮੁਕੰਮਲ ਕਰ ਰਿਹਾ ਹੈ।"

ਬਾਦਸਾਹ ਇਨ੍ਹਾ ਭਿਆਨਕ ਖਬਰਾ ਨੂੰ ਸੁਣ ਕੇ ਬਹੁਤ ਚਿੰਤਾਤੁਰ ਹੋਇਆ ਤੇ ਉਸਨੇ ਲਾਹੌਰ ਤੇ ਸਰਹਿੰਦ ਤੋ ਜਿੰਨੀ ਵੀ ਫੌਜ ਆਨੰਦਪੁਰ ਦੀ ਚੜ੍ਹਾਈ ਲਈ ਘਲੀ ਜਾ ਸਕਦੀ ਸੀ, ਨੂੰ ਕੂਚ ਕਰਨ ਦਾ ਹੁਕਮ ਦੇ ਦਿਤਾ। ਇਨ੍ਹਾ ਦਾ ਸੈਨਾਪਤੀ, ਸਰਹਿੰਦ ਦਾ ਨਵਾਬ ਵਜੀਰਖਾਨ ਨੀਅਤ ਕੀਤਾ ਗਿਆ। ਪਹਾੜੀ ਰਾਜੇ ਵੀ ਇਸ ਟਿੱਡੀ ਦਲ ਨਾਲ ਆ ਮਿਲੇ। ਜਦ ਗੁਰੂ ਸਾਹਿਬ ਨੂੰ ਇਸ ਚੜ੍ਹੇ ਆਉਦੇ ਤੂਫਾਨ

ਦਾ ਪਤਾ ਲੱਗਾ, ਤਾ ਉਨ੍ਹਾ ਨੇ ਵੀ ਆਪਣੀ ਫੌਜ ਨੂੰ (ਜੋ ਵੈਰੀ ਦੀ ਫੌਜ ਤੋਂ ਕਿਤੇ ਘਟ ਸੀ) ਤਿਆਰੀ ਦਾ ਹੁਕਮ ਦੇ ਦਿਤਾ।

ਜਦ ਵੈਰੀ ਆਨੰਦਪੁਰ ਦੇ ਆਸ ਪਾਸ ਪੁੱਜੇ ਤਾ ਸਿੱਖਾ ਨੇ ਆਪਣੀਆ ਤੋਪਾ ਐਨੀ ਚੁਸਤੀ ਜੋਸ ਤੇ ਅਚੂਕ ਨਿਸਾਨੇ ਨਾਲ ਦਾਗੀਆ ਕਿ ਵੈਰੀ ਦੀ ਫੌਜ ਤੇ ਘੋੜਿਆ ਦਾ ਭਾਰੀ ਨੁਕਸਾਨ ਹੋਇਆ। ਵੈਰੀ ਦੀ ਫੌਜ ਖੁਲ੍ਹੇ ਮੈਦਾਨ ਵਿਚ ਨੀਵੇ ਪੱਧਰ ਉਤੇ ਸੀ, ਤੇ ਸਿੱਖ ਫੌਜ ਕਿਲ੍ਹਿਆ ਵਿਚ ਬਣੇ ਉੱਚੇ ਮੋਰਚਿਆ ਵਿਚੋਂ ਮਾਰ ਕਰ ਰਹੀ ਸੀ। ਸਾਮ ਨੂੰ ਸਤਿਗੁਰਾ ਨੇ ਉਦੈ ਸਿੰਘ ਤੇ ਦਯਾ ਸਿੰਘ ਨਾਮੀ ਦੋ ਸੂਰਬੀਰਾ ਨੂੰ ਹੁਕਮ ਦਿਤਾ ਕਿ ਉਹ ਆਪਣੀਆ ਫੌਜੀ ਟੁਕੜੀਆ ਨਾਲ ਵੈਰੀ ਦੀਆ ਸਫਾ ਵਿਚ ਜਾ ਕੇ ਉਸ ਨਾਲ ਦੋ ਦੋ ਹੱਥ ਕਰਨ। ਉਨ੍ਹਾ ਇਵੇ ਹੀ ਕੀਤਾ, ਤੇ ਵੈਰੀ ਨੂੰ ਭਾਰੀ ਨੁਕਸਾਨ ਪਹੁੰਚਾ ਕੇ ਉਸਨੂੰ ਯੁੱਧ ਦਾ ਪੈਤੜਾ ਬਦਲਣ ਲਈ ਮਜਬੂਰ ਕਰ ਦਿਤਾ। ਵੈਰੀ ਨੂੰ ਇਵੇ ਲੱਗਿਆ ਜਿਵੇ ਗੁਰੂ ਕੋਈ ਕਰਾਮਾਤ ਕਰ ਰਿਹਾ ਹੈ। ਮੈਕਾਲਿਫ ਨੇ ਲਿਖਿਆ ਹੈ ਕਿ ਇਕ ਦਿਨ ਵਿਚ ਹੀ ਵੈਰੀ ਦੇ ਨੌ ਸੌ ਜਵਾਨ ਤੇ ਅਫਸਰ ਮਾਰੇ ਗਏ।

ਦੂਜੇ ਦਿਨ ਸਤਿਗੁਰੂ ਆਪ ਘੋੜੇ ਉਤੇ ਚੜ੍ਹ ਮੈਦਾਨ ਵਿਚ ਆ ਨਿੱਤਰੇ। ਉਨ੍ਹਾ ਨੂੰ ਜੀਉਦਿਆ ਜਾ ਮਾਰ ਕੇ ਫੜਨ ਦਾ ਹਰ ਯਤਨ ਅਸਫਲ ਰਿਹਾ। ਸੋ ਹੁਣ ਵੈਰੀ ਨੇ ਇਹ ਮਤਾ ਪਕਾਇਆ ਕਿ ਆਨੰਦਪੁਰ ਨੂੰ ਘੇਰ ਕੇ ਬਾਹਰੋਂ ਰਸਦ-ਪਾਣੀ ਦਾ ਆਉਣਾ ਬੰਦ ਕਰ ਦਿਤਾ ਜਾਵੇ। ਵੇਖੋ, ਫਿਰ ਸਿੱਖ ਕਿਵੇ ਈਨ ਮੰਨਦੇ ਜਾ ਭੁੱਖ ਨਾਲ ਤੜਪ ਤੜਪ ਕੇ ਪ੍ਰਾਣ ਤਿਆਗਦੇ ਹਨ। ਰਾਤ ਨੂੰ ਗੁਰੂ ਦੀ ਫੌਜ ਸਮੇਤ ਉਨ੍ਹਾ ਦੇ ਸਪੁੱਤਰ ਅਜੀਤ ਸਿੰਘ ਦੇ ਵੈਰੀ ਦੀ ਫੌਜ ਵਿਚ ਛਾਪੇ ਮਾਰ ਕੇ ਲੁੱਟ ਦਾ ਚੋਖਾ ਮਾਲ ਨਾਲ ਲੈ ਆਏ। ਸਵੇਰ ਨੂੰ ਵੈਰੀ ਨੇ ਫਿਰ ਇਕ ਦ੍ਰਿੜ੍ਹ ਹੱਲਾ ਕੀਤਾ, ਪਰ ਇਸ ਵਿਚ ਵੀ ਉਸਨੂੰ ਸਿੱਖਾ ਦੀਆ ਮੌਤ-ਵਰ੍ਹਾਦੀਆ ਗੋਲੀਆ ਅੱਗੇ ਕੋਈ ਸਫਲਤਾ ਨਾ ਮਿਲੀ।

ਇਨ੍ਹਾ ਦਿਨਾ ਵਿਚ ਇਕ ਸੇਵਾ ਪੰਥੀ ਸਿੱਖ, ਭਾਈ ਕਨ੍ਹਈਆ ਯੁੱਧ ਦੇ ਫੱਟੜਾ ਨੂੰ ਪਾਣੀ ਪਿਲਾਣ ਦੀ ਸੇਵਾ ਉਤੇ ਲੱਗਾ ਹੋਇਆ ਸੀ। ਉਹ ਆਪਣੇ ਬਿਗਾਨੇ ਵਿਚ ਕੋਈ ਭਿੰਨ ਭੇਦ ਰਖੇ ਬਿਨ੍ਹਾ ਫੱਟੜਾ ਨੂੰ ਪਾਣੀ ਪਿਲਾਈ ਜਾ ਰਿਹਾ ਸੀ। ਇਸ ਦੀ ਸਿਕਾਇਤ ਸਤਿਗੁਰਾ ਪਾਸ ਕੀਤੀ ਗਈ। ਜਦ ਭਾਈ ਕਨ੍ਹਈਆ ਤੋ ਸਤਿਗੁਰਾ ਨੇ ਜਵਾਬ ਮੰਗਿਆ ਤਾ ਉਸਨੇ ਆਖਿਆ, "ਤੁਸਾ ਆਪ ਹੀ ਮੈਨੂੰ ਬਿਨਾ ਜਾਤ, ਜਨਮ ਆਪਣੇ-ਬਿਗਾਨੇ ਦੇ ਮਨੁੱਖ-ਜਾਤੀ ਦੀ ਸੇਵਾ ਕਰਨ ਦਾ ਉਪਦੇਸ ਦਿਤਾ ਹੈ। ਮੈ ਜਦ ਫੱਟੜਾ ਨੂੰ ਪਾਣੀ ਪਿਲਾਦਾ ਹਾ, ਤਾ ਮੇਰੇ ਸਾਹਮਣੇ ਤਾ ਉਹ ਤੁਸਾ ਦਾ ਹੀ ਰੂਪ ਦਿਸ ਆਉਦੇ ਹਨ, ਨਾ ਉਨ੍ਹਾ ਵਿਚ ਕੋਈ ਵੈਰੀ ਹੁੰਦਾ ਹੈ ਨਾ ਬਿਗਾਨਾ।" ਸਤਿਗੁਰਾ ਨੇ ਉਸਦਾ ਇਹ ਉੱਤਰ ਸੁਣ ਕੇ ਉਸਨੂੰ ਗਲ ਨਾਲ ਲਾ ਲਿਆ ਤੇ ਆਖਿਆ, "ਤੂੰ ਧੰਨ ਹੈ, ਜਿਸ ਨੇ ਮੇਰੀ ਸਿੱਖੀ ਦਾ ਅਸਲੀ ਰੂਪ ਪਛਾਣਿਆ ਹੈ।"

ਘਿਰੀ ਹੋਈ ਸਿੱਖ ਫੌਜ ਦੀ ਹਾਲਤ ਦਿਨੋ ਦਿਨ ਮੰਦੀ ਹੁੰਦੀ ਜਾ ਰਹੀ ਸੀ। ਰਾਤ ਨੂੰ ਛਾਪੇ ਮਾਰ ਕੇ ਲੁੱਟ ਦਾ ਮਾਲ ਤਾ ਕੁਝ ਮਿਲ ਜਾਦਾ ਸੀ, ਪਰ ਇਸ ਉਤੇ ਗੁਜਾਰਾ ਕਰਨਾ ਅਤਿ ਕਠਿਨ ਸੀ। ਕਿਲ੍ਹੇ ਦੇ ਅੰਦਰ ਰਾਸਨ ਦੀ ਥੁੜ੍ਹ ਵੱਧ ਰਹੀ ਸੀ। ਪਾਣੀ ਦਾ ਜ਼ਖੀਰਾ ਘਟ ਰਿਹਾ ਸੀ। ਬਾਹਰੋ ਆਉਂਦੀ ਪਾਣੀ ਦੀ ਨਾਲੀ ਨੂੰ ਵੈਰੀ ਨੇ ਕੱਟ ਦਿਤਾ ਸੀ। ਸਿੱਖ ਬ੍ਰਿਛਾ ਦੇ ਪੱਤਿਆ ਜਾ ਉਸ ਦੀ ਛਾਲ ਨੂੰ ਪੀਹ ਕੇ ਆਟੇ ਦੀ ਥਾ ਵਰਤ ਰਹੇ ਸਨ। ਸੈਕੜੇ ਸਿੱਖਾ ਨੇ ਸਤਿਗੁਰੂ ਅੱਗੇ ਪ੍ਰਾਰਥਨਾ ਕੀਤੀ ਕਿ ਉਨ੍ਹਾ ਨੂੰ ਆਨੰਦਪੁਰ ਦੇ ਕਿਲ੍ਹੇ ਵਿਚੋ ਬਾਹਰ ਨਿਕਲ ਕੇ ਵੈਰੀ ਨਾਲ ਟੱਕਰ ਲੈਣ ਦੀ ਆਗਿਆ ਦਿਤੀ ਜਾਵੇ, ਕਿਉਂਕਿ ਉਹ ਕਿਲ੍ਹੇ ਵਿਚ ਬੈਠ ਕੇ ਹੋਰ ਮੁਸੀਬਤ ਸਹਿਣ ਤੋ ਅਸਮਰੱਥ ਸਨ। ਮਾਤਾ ਗੁਜਰੀ ਜੀ ਨੂੰ ਵੀ ਤਰਲਾ ਕੀਤਾ ਗਿਆ ਕਿ ਉਹ ਸਤਿਗੁਰੂ ਨੂੰ ਸਮਝਾਣ, ਪਰ ਜਦ ਉਹ ਨਾ ਹੀ ਮੰਨੇ, ਤਾ ਕੁਝ ਸਿੱਖਾ ਨੇ ਆ ਕੇ ਸਤਿਗੁਰੂ ਨੂੰ ਆਖਿਆ, ''ਅਸੀਂ ਹੋਰ ਦੁੱਖ ਸਹਾਰ ਨਹੀਂ ਸਕਦੇ, ਸਾਨੂੰ ਘਰ ਮੁੜ ਜਾਣ ਦੀ ਆਗਿਆ ਦਿਤੀ ਜਾਵੇ।'' ਸਤਿਗੁਰੂ ਇਹ ਸੁਣ ਕੇ ਬੋਲੇ 'ਤੁਸੀਂ ਮੈਨੂੰ ਘੋਰ ਮੁਸੀਬਤ ਦੇ ਵੇਲੇ ਛੱਡ ਕੇ ਜਾਣਾ ਚਾਹੁੰਦੇ ਹੋ। ਮੈ ਤੁਹਾਨੂੰ ਆਗਿਆ ਕਿਵੇ ਦੇਵਾ? ਤਾਕਤ ਸਾਡੀ ਥੋੜ੍ਹੀ ਹੈ, ਜੇ ਬਾਹਰ ਨਿਕਲ ਕੇ ਲੜੇ ਤਾ ਸਭੋ ਕੱਟ ਕੇ ਮਰ ਜਾਵਾਗੇ। ਜੇ ਸਾਨੂੰ ਕਿਲ੍ਹੇ ਦੇ ਅੰਦਰ ਮੁਸੀਬਤ ਹੈ ਤਾ ਵੈਰੀ ਵੀ ਜੋ ਏਨੇ ਚਿਰ ਤੋ ਘੇਰਾ ਪਾਈ ਬੈਠਾ ਹੈ, ਤੇ ਨਿੱਤ ਜਾਨ-ਮਾਲ ਦਾ ਏਨਾ ਨੁਕਸਾਨ ਕਰਵਾ ਰਿਹਾ ਹੈ, ਘੱਟ ਪ੍ਰੇਸਾਨ ਨਹੀਂ ਹੋਣਾ। ਕੁਝ ਚਿਰ ਹੋਰ ਹੌਸਲਾ ਰੱਖੋ। ਦੁੱਖਾ, ਯੁੱਧਾ ਵਿਚ ਜਿੱਤ ਉਸੇ ਦੀ ਹੁੰਦੀ ਹੈ, ਜਿਸ ਦਾ ਸਾਹ ਲੰਮਾ ਹੋਵੇ।'' ਪਰ ਇਨ੍ਹਾ ਸਿੱਖਾ ਨੇ ਇਕ ਨਾ ਸੁਣੀ। ਅੰਤ ਹਾਰ ਕੇ ਗੁਰੂ ਸਾਹਿਬ ਨੇ ਕਿਹਾ, 'ਜੇ ਤੁਸੀਂ ਮੈਨੂੰ ਇਹ ਲਿਖ ਦਿਓ, ਕਿ 'ਨਾ ਮੈ ਤੁਹਾਡਾ ਗੁਰੂ ਹਾ ਤੇ ਨਾ ਤੁਸੀਂ ਮੇਰੇ ਸਿੱਖ ਤਾ ਮੈ ਤੁਹਾਨੂੰ ਜਾਣ ਦੀ ਆਗਿਆ ਦੇ ਦੇਵਾਗਾ।'' ਇਨ੍ਹਾ ਸਿੱਖਾ ਨੇ ਇਵੇ ਹੀ ਕੀਤਾ, ਪਰ ਜਿਵੇ ਕਿ ਅਸੀਂ ਅੱਗੇ ਜਾ ਕੇ ਵੇਖਾਗੇ, ਜਦ ਇਹ ਘਰ ਪੁੱਜੇ ਤਾ ਇਨ੍ਹਾ ਦੀਆ ਇਸਤ੍ਰੀਆ ਨੇ ਇਨ੍ਹਾ ਨੂੰ ਐਨਾ ਸਰਮਿੰਦਾ ਕੀਤਾ, ਕਿ ਇਹ ਫਿਰ ਮੁੜ ਆਏ ਤੇ ਮੁਕਤਸਰ ਦੇ ਯੁੱਧ ਵਿਚ ਇੱਕ ਇੱਕ ਕਰ ਕੇ ਸਹੀਦ ਹੋ ਗਏ।

ਭਾਵੇ ਕਿੰਨੇ ਵੀ ਦੁੱਖ ਤੇ ਤਸੀਹੇ ਸਹਿਣੇ ਪਏ, ਪਰ ਸਤਿਗੁਰੂ ਕਿਲ੍ਹਾ ਛੱਡ ਜਾਣ ਉਤੇ ਤਿਆਰ ਨਾ ਹੋਏ। ਇਹ ਵੇਖ ਕੇ ਪਹਾੜੀ ਰਾਜਿਆ ਨੇ ਯੁੱਧ ਦੇ ਲੰਮਾ ਹੋਣ ਤੇ ਉਸ ਦੇ ਵਧਦੇ ਖਰਚਾ ਤੇ ਨੁਕਸਾਨ ਤੋਂ ਬਚਣ ਲਈ ਇਕ ਹੋਰ ਚਾਲ ਚਲੀ। ਇਕ ਬ੍ਰਾਹਮਣ ਨੂੰ ਆਪਣਾ ਦੂਤ ਬਣਾ ਕੇ ਭੇਜਿਆ ਗਿਆ, ਜਿਸ ਨੇ ਸਤਿਗੁਰਾ ਨੂੰ ਜਾ ਕੇ ਆਖਿਆ ਕਿ ਮੁਸਲਮਾਨ ਕੁਰਾਨ ਦੀ ਤੇ ਹਿੰਦੂ ਗਊ ਦੀ ਸਹੁੰ ਖਾ ਕੇ ਆਖਦੇ ਹਨ ਕਿ ਜੇ ਸਤਿਗੁਰੂ ਜੀ ਆਨੰਦਪੁਰ ਦਾ ਕਿਲ੍ਹਾ ਛੱਡ ਦੇਣ, ਤਾ ਵੈਰੀ ਦੀ ਫੌਜ ਵੀ ਘਰ ਮੁੜ ਜਾਏਗੀ। ਫਿਰ ਸਤਿਗੁਰੂ ਮੁੜ ਕਿਲ੍ਹੇ ਵਿਚ ਜਦ ਚਾਹੁਣ, ਆ ਜਾਣ। ਉਨ੍ਹਾ ਦੀ ਫੌਜ ਜਾ ਮਾਲ-ਅਸਬਾਬ ਨੂੰ ਬਾਹਰ ਜਾਣ ਲੱਗਿਆ

ਕੋਈ ਨੁਕਸਾਨ ਨਹੀਂ ਪਹੁੰਚਾਇਆ ਜਾਵੇਗਾ। ਸਤਿਗੁਰੂ ਦੀ ਮਾਤਾ ਤੇ ਉਨ੍ਹਾ ਦੇ ਅਨੇਕਾ ਸਿੱਖਾ ਨੇ ਇਹ ਪੇਸਕਸ ਸਵੀਕਾਰ ਕਰਨ ਲਈ ਉਨ੍ਹਾ ਅੱਗੇ ਜੋਦੜੀ ਕੀਤੀ। ਸਤਿਗੁਰਾ ਨੇ ਕਿਹਾ 'ਮੈਨੂੰ ਯਕੀਨ ਨਹੀਂ ਆਉਂਦਾ ਕਿ ਇਹ ਲੋਕ ਆਪਣੀ ਸਹੁੰ ਨੂੰ ਨਿਭਾ ਸਕਣਗੇ। ਤੁਸੀਂ ਕਾਹਲੇ ਨਾ ਪਵੋ, ਕੁਝ ਚਿਰ ਦਮ ਰੱਖੋ।' ਪਰ ਸਿੱਖਾ ਨੇ ਹੱਠ ਕੀਤਾ। ਇਸ ਉੱਤੇ ਸਤਿਗੁਰਾ ਨੇ ਅਜਮਾਇਸ ਲਈ ਆਪਣਾ ਕੁਝ ਟੁੱਟਾ ਭੱਜਾ ਮਾਲ-ਅਸਬਾਬ ਗੱਡਿਆ ਵਿਚ ਲੱਦ ਕੇ ਉਸਨੂੰ ਕ਼ੀਨਖਾਬ ਨਾਲ ਢੱਕ ਕੇ ਰਾਤ ਦੇ ਹਨੇਰੇ ਵਿਚ ਬਾਹਰ ਭੇਜਿਆ। ਨਾਲ ਨਾਲ ਕੁਝ ਮਸਾਲਚੀ ਵੀ ਸਨ। ਜਦ ਵੈਰੀ-ਫੌਜਾ ਨੇ ਗੁਰੂ ਸਾਹਿਬ ਦਾ ਸਮਾਨ ਜਾਦਾ ਵੇਖਿਆ ਤਾ ਉਸਨੂੰ ਬਹੁਮੁੱਲਾ ਜਾਣ ਕੇ ਉਸ ਉੱਤੇ ਟੁੱਟ ਪਏ। ਪਰ ਜਦ ਉਨ੍ਹਾ ਸਵੇਰ-ਸਾਰ ਇਸ ਨੂੰ ਖੋਲ੍ਹ ਕੇ ਇਸ ਦੀਆ ''ਬਹੁਮੁੱਲੀਆ'' ਵਸਤਾ ਨੂੰ ਵੇਖਿਆ ਤਾ ਸਰਮ ਦੇ ਮਾਰੇ ਪਾਣੀ ਪਾਣੀ ਹੋ ਗਏ।

ਸਤਿਗੁਰਾ ਨੇ ਜੋ ਕਿਲ੍ਹੇ ਦੀ ਦੀਵਾਰ ਤੋਂ ਇਹ ਦ੍ਰਿਸ ਵੇਖ ਰਹੇ ਸਨ, ਆ ਕੇ ਆਪਣੇ ਸਿੱਖਾ ਨੂੰ ਸਮਝਾਇਆ ਕਿ ਸਾਡਾ ਬਚਾਓ ਕਿਲ੍ਹੇ ਵਿਚੋ ਬਾਹਰ ਨਾ ਨਿਕਲਣ ਵਿਚ ਹੀ ਹੈ, ਪਰ ਜਦ ਵੈਰੀ ਨੇ ਕੁਝ ਚਿਰ ਪਿਛੋ ਬਾਦਸਾਹ ਦਾ ਇਕ ਹੱਥ-ਲਿਖਤ ਸੁਨੇਹਾ ਸਤਿਗੁਰਾ ਪਾਸ ਭੇਜਿਆ ਜਿਸ ਵਿਚ ਉਸ ਦੀ ਫੌਜ ਵਲੋਂ ਕੀਤੀ ਗਈ ਇਸ ਘਿਨਾਉਣੀ ਕਾਰਵਾਈ ਤੇ ਅਫਸੋਸ ਪ੍ਰਗਟ ਕੀਤਾ ਗਿਆ ਸੀ ਤੇ ਕੁਰਾਨ ਉੱਤੇ ਕਸਮ ਚੁੱਕ ਕੇ ਇਹ ਪੇਸਕਸ ਦਹੁਰਾਈ ਗਈ ਸੀ ਕਿ ਜੇ ਗੁਰੂ ਕਿਲ੍ਹੇ ਨੂੰ ਛੱਡ ਦੇਣ ਤਾ ਉਨ੍ਹਾ ਨੂੰ ਕੋਈ ਆਚ ਨਹੀਂ ਆਏਗੀ। ਸਿੱਖ ਇਸ ਵੇਲੇ ਅਤਿ ਕਠਿਨ ਦਸਾ ਵਿਚ ਫਸੇ ਹੋਏ ਸਨ। ਇਸ ਲਈ ਉਨ੍ਹਾ ਸਤਿਗੁਰਾ ਅੱਗੇ ਬੇਨਤੀ ਕੀਤੀ ''ਸੱਚੇ ਪਾਤਸਾਹ, ਜੇ ਅਸਾ ਮਰਨਾ ਹੀ ਹੈ ਤਾ ਲੜ ਕੇ ਕਿਉਂ ਨਾ ਸਹੀਦ ਹੋਈਏ, ਭੁੱਖ ਨਾਲੋਂ ਤਾ ਇਹ ਕਿਤੇ ਚੰਗੇਰੀ ਮੌਤ ਹੋਵੇਗੀ। ਮਾਤਾ ਜੀ ਨੇ ਵੀ ਸਿੱਖਾ ਦੀ ਇਹ ਬੇਨਤੀ ਪਰਵਾਨ ਕਰਨ ਲਈ ਗੁਰੂ ਸਾਹਿਬ ਉੱਤੇ ਜੋਰ ਪਾਇਆ। ਅੰਤ ਸਤਿਗੁਰਾ ਨੇ ਜੋ ਨਾਲ ਕੀਮਤੀ ਵਸਤਾ ਜਾ ਸਕਦੀਆ ਸਨ, ਘੋੜਿਆ ਉੱਤੇ ਪੀੜ੍ਹੀਆ, ਅਤੇ ਬਾਕੀਆ ਨੂੰ ਜਾ ਅਗਨੀ ਭੇਟ ਕਰ ਦਿੱਤਾ ਤੇ ਜਾ ਧਰਤੀ ਹੇਠ ਦੱਬ ਦਿੱਤਾ। ਬ੍ਰਿਧ ਮਾਤਾ ਜੀ, ਸਤਿਗੁਰਾ ਦੀਆ ਧਰਮ-ਪਤਨੀਆ ਤੇ ਦੋ ਛੋਟੇ ਬੱਚਿਆ, ਸਾਹਿਬ ਫਤਿਹ ਸਿੰਘ ਤੇ ਜੋਰਾਵਰ ਸਿੰਘ ਨੂੰ ਜਿਨ੍ਹਾ ਦੀ ਆਯੂ ਅੱਠ ਤੇ ਛੇ ਵਰ੍ਹੇ ਦੀ ਸੀ, ਨਾਲ ਦੇ ਕੇ ਪਹਿਲਾ ਤੋਰਿਆ ਗਿਆ। ਸਤਿਗੁਰੂ ਆਪਣੇ ਦੋ ਵੱਡੇ ਸਾਹਿਬਜਾਦਿਆ, ਅਜੀਤ ਸਿੰਘ ਤੇ ਜੁਝਾਰ ਸਿੰਘ ਤੇ ਪੰਜ ਸੌ ਸਵਾਰਾ ਸਮੇਤ ਦੂਜੀ ਟੋਲੀ ਵਿਚ ਬਾਹਰ ਨਿਕਲੇ। ਰਾਤ ਦਾ ਗੂੜ੍ਹਾ ਹਨੇਰਾ, ਦਸੰਬਰ ਦੀ ਕਾਟਵੀਂ ਸਰਦੀ, ਸੰਨ 1704 ਈਸਵੀ ਨੂੰ ਇਹ ਭਿਆਨਕ ਤੇ ਦਿਲ-ਵਿੰਨ੍ਹਵੀਂ ਘਟਨਾ ਵਾਪਰੀ।

ਸਰਸਾ ਨਦੀ ਦੇ ਕੰਢੇ ਉੱਤੇ ਪਹੁੰਚ ਕੇ ਸਤਿਗੁਰੂ ਅੰਤਿਮ ਵੇਰ ਆਪਣੀ ਮਾਤਾ ਤੇ ਦੋ ਮਾਸੂਮ ਬੱਚਿਆ ਨੂੰ ਮਿਲੇ। ਇੱਥੇ ਉਨ੍ਹਾ ਨੇ ਇਕ ਸਿੱਖ ਨੂੰ ਸੌਂਪਣੀ ਕੀਤੀ

ਕਿ ਉਨ੍ਹਾ ਨੂੰ ਦਿੱਲੀ ਲੈ ਜਾਵੇ, ਜਿਧਰ ਨੂੰ ਉਨ੍ਹਾ ਦੀਆ ਧਰਮ-ਪਤਨੀਆ ਕੁਝ ਚਿਰ ਪਹਿਲਾ ਹੀ ਚਲੀਆ ਗਈਆ ਸਨ। ਪਰ ਉਹ ਸਿੱਖ ਉਨ੍ਹਾ ਨੂੰ ਆਪਣੇ ਇਕ ਸੰਬੰਧੀ ਪਾਸ ਰੋਪੜ ਲੈ ਗਿਆ। ਇਥੇ ਮਾਤਾ ਜੀ ਨੂੰ ਆਪਣਾ ਇਕ ਪੁਰਾਣਾ ਬ੍ਰਾਹਮਣ ਰਸੋਈਆ, ਗੰਗੂ ਆਣ ਮਿਲਿਆ ਜਿਸ ਨੇ ਉਨ੍ਹਾ ਨੂੰ ਉਸ ਪਾਸ ਸਰਹਿੰਦ ਦੇ ਨੇੜੇ ਖੇੜੀ ਦੇ ਪਿੰਡ ਵਿਚ ਕੁਝ ਚਿਰ ਜਾ ਵਸਣ ਲਈ ਪ੍ਰਾਰਥਨਾ ਕੀਤੀ। ਮਾਤਾ ਜੀ ਮੰਨ ਗਏ। ਪਰ ਗੰਗੂ ਦੀ ਨੀਅਤ ਵਿਗੜ ਗਈ ਤੇ ਰਾਤ ਨੂੰ ਉਸਨੇ ਮਾਤਾ ਜੀ ਦੀ ਗਹਿਣਿਆ ਦੀ ਪੋਟਲੀ ਅੱਗੇ ਪਿੱਛੇ ਕਰ ਦਿਤੀ। ਜਦ ਮਾਤਾ ਜੀ ਨੇ ਤ੍ਰਿਸਕਾਰਿਆ ਤਾ ਉਹ ਬੋਲਿਆ 'ਚੰਗਾ ਮੈਨੂੰ ਇਨਾਮ ਦੇਦੇ ਹੋ ਮੇਰੀ ਵਫਾਦਾਰੀ ਦਾ। ਇੱਕ ਮੈ ਤੁਹਾਨੂੰ ਮੁਗਲਾ ਤੋ ਬਚਾ ਕੇ ਪਨਾਹ ਦਿਤੀ ਹੈ, ਦੂਜੇ ਮੇਰੇ ਉੱਤੇ ਚੋਰੀ ਦਾ ਦੋਸ ਥੱਪਦੇ ਹੋ?''

ਮਾਤਾ ਜੀ ਚੁੱਪ ਕਰ ਰਹੇ ਪਰ ਗੰਗੂ ਨੇ ਇਸ ਮਾਲ ਨੂੰ ਹਜਮ ਕਰਨ ਦੀ ਨੀਅਤ ਨਾਲ ਸਰਹਿੰਦ ਦੇ ਨਵਾਬ ਨੂੰ ਜਾ ਦਸਿਆ ਕਿ ਉਸ ਪਾਸ ਗੁਰੂ ਗੋਬਿੰਦ ਸਿੰਘ ਦੀ ਮਾਤਾ ਤੇ ਦੋ ਛੋਟੇ ਬੱਚੇ ਆ ਲੁੱਕੇ ਹਨ। ਉਸਨੇ ਬਥੇਰਾ ਹਟਕਿਆ ਹੈ, ਪਰ ਉਹ ਬਦੋਬਦੀ ਉਸ ਦੇ ਘਰ ਆਣ ਵੜੇ ਹਨ ਉਨ੍ਹਾ ਨੂੰ ਫੜ ਲਿਆ ਜਾਵੇ। ਨਵਾਬ ਨੇ ਇਵੇ ਹੀ ਕੀਤਾ। ਇਕ ਬੁਰਜ ਵਿਚ ਤਿੰਨਾ ਨੂੰ ਕੈਦ ਵਿਚ ਰਖਿਆ ਗਿਆ। ਫਿਰ ਦੋਹਾ ਨੰਨ੍ਹੇ ਬੱਚਿਆ ਨੂੰ ਕਚਹਿਰੀ ਵਿਚ ਬੁਲਾਇਆ ਗਿਆ। ਬਥੇਰਾ ਸਮਝਾਣ ਉੱਤੇ ਵੀ ਉਨ੍ਹਾ ਨੇ ਨਵਾਬ ਨੂੰ ਝੁੱਕ ਕੇ ਸਲਾਮ ਕਰਨ ਤੋ ਨਾਹ ਕਰ ਦਿਤੀ ਸਗੋਂ ''ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫ਼ਤਿਹ'' ਗਜਾ ਕੇ ਅਡੋਲ ਛਾਤੀ ਤਾਣ ਕੇ ਖੜੋਤੇ ਰਹੇ। ਕਾਜੀ ਨੇ ਆਖਿਆ ''ਤੁਸੀਂ ਅਜੇ ਬਹੁਤ ਬੱਚੇ ਹੋ, ਤੁਸਾ ਨੂੰ ਪਤਾ ਨਹੀਂ, ਤੁਹਾਡਾ ਪਿਤਾ ਸਾਡੇ ਨਾਲ ਯੁੱਧ ਕਰਦਾ ਮਾਰਿਆ ਗਿਆ ਹੈ। ਹੁਣ ਤੁਹਾਡਾ ਕੋਈ ਆਸਰਾ ਨਹੀਂ। ਤੁਸੀਂ ਇਸਲਾਮ ਕਬੂਲ ਕਰ ਲਵੋ, ਤਾ ਤੁਹਾਡੀ ਪਾਲਣਾ ਪੋਸਣਾ ਸਾਹਜਾਦਿਆ ਵਾਗ ਕੀਤੀ ਜਾਵੇਗੀ।''

''ਨਹੀਂ, ਕਦੀ ਨਹੀਂ'' ਉਹ ਦੋਵੇ ਇਕ-ਜਬਾਨ ਹੋ ਕੇ ਸਿੰਘ-ਗਰਜਨਾ ਨਾਲ ਬੋਲੇ ''ਅਸੀਂ ਗੋਬਿੰਦ ਸਿੰਘ ਦੇ ਪੁੱਤਰ ਹਾ। ਨਾ ਸਾਡੇ ਪਿਤਾ ਨੇ ਕਦੀ ਹਾਰ ਮੰਨੀ ਹੈ, ਨਾ ਅਸੀਂ ਮੰਨਾਗੇ। ਸਾਡੇ ਪਿਤਾ ਨੂੰ ਮਾਰਨ ਵਾਲਾ ਕੌਣ ਹੈ? ਉਹ ਤਾ ਅਮਰ ਹੈ।'' ਨਿੱਕੇ ਨਿੱਕੇ ਬੱਚਿਆ ਕੋਲੋ ਇਹ ਕਮਾਲ ਮਰਦਊ ਦਾ ਉੱਤਰ ਸੁਣ ਕੇ ਸਾਰੀ ਕਚਹਿਰੀ ਵਿਚ ਸੱਨਾਟਾ ਛਾ ਗਿਆ। ਲੋਕ ਉਨ੍ਹਾ ਦੀ ਭੋਲੀ-ਭਾਲੀ ਪਰ ਚਮਕਦੀ ਸੂਰਤ, ਨਿੱਕੀਆ-ਨਿੱਕੀਆ ਕਲਗੀਆ ਲੱਗੀਆ ਪੱਗਾ, ਕਮਰਕੱਸੇ ਤੇ ਨਿੱਕੇ ਨਿੱਕੇ ਤੀਰਕਮਾਨ ਤੇ ਕ੍ਰਿਪਾਨਾ ਨੂੰ ਵੇਖ ਕੇ ਹੱਥ ਦਿਲ ਉੱਤੇ ਧਰ ਲੈਂਦੇ ਸਨ ''ਹਾਇ ਕਿੰਨੇ ਸੁਹਣੇ ਹਨ, ਤੇ ਕੇਹੇ ਸੂਰਬੀਰ! ਜੇ ਕਦੀ ਇਹ ਸਾਡੇ ਦੀਨ ਵਿਚ ਆ ਜਾਣ, ਤਾ ਵੱਡੇ ਹੋ ਕੇ ਪਤਾ ਨਹੀਂ ਕੀ ਕੀ ਚਮਤਕਾਰ ਕਰ ਵਿਖਾਣ!''

ਪਰ ਉਨ੍ਹਾ ਨੇ ਕਿਸੇ ਦੀ ਇੱਕ ਨਾ ਸੁਣੀ ਤੇ ਆਪਣੀ ਧੁਨ ਵਿਚ ਮਸਤ, ਦ੍ਰਿੜ੍ਹਤਾ ਨਾਲ, ਮੁੜ ਮੁੜ ਉਹੀ ਉੱਤਰ ਦੇਦੇ ਰਹੇ। ਅੰਤ ਸੂਬੇਦਾਰ ਵਜੀਰ ਖ਼ਾਨ

ਨੇ ਕਾਜੀ ਨੂੰ ਪੁੱਛਿਆ "ਅਜੇਹੀ ਹਾਲਤ ਵਿਚ ਇਨ੍ਹਾ ਨੂੰ ਕੀ ਸਜ਼ਾ ਦੇਣੀ ਚਾਹੀਦੀ ਹੈ?" ਕਾਜੀ ਨੇ ਆਖਿਆ "ਵੈਰੀ ਜਾ ਉਸ ਦੇ ਪੁੱਤਰ ਲਈ ਇੱਕੋ ਹੀ ਰਸਤਾ ਹੈ ਜਾ ਉਹ ਇਸਲਾਮ ਕਬੂਲ ਕਰੇ ਤੇ ਜਾ ਮੌਤ।" ਵਜੀਰ ਖਾਨ ਨੇ ਇਕ ਵੇਰ ਫਿਰ ਬੱਚਿਆ ਨੂੰ ਸਮਝਾਇਆ 'ਤੁਸੀਂ ਇੰਨੀ ਅਲ੍ਹੜ ਉਮਰ ਦੇ ਵਿਚ ਕਿਉਂ ਮੌਤ ਦੇ ਮੂੰਹ ਵਿਚ ਪੈਣਾ ਚਾਹੁੰਦੇ ਹੋ? ਹੁਣ ਵੀ ਮੰਨ ਜਾਓ ਤੇ ਸਾਡੇ ਧਰਮ ਵਿਚ ਆ ਕੇ ਆਪਣੀ ਜਾਨ ਵੀ ਬਚਾ ਲਓ ਤੇ ਸਾਡੇ ਹੋ ਕੇ ਇੱਜਤ ਮਰਾਤਬੇ ਵੀ ਪਾਓ।' ਪਰ ਬੱਚਿਆ ਨੇ ਉੱਤਰ ਦਿਤਾ 'ਅਸੀਂ ਆਪਣੇ ਪਿਤਾਮਾ ਗੁਰੂ ਤੇਗ ਬਹਾਦਰ, ਵਾਗ ਸ਼ਹੀਦ ਹੋ ਜਾਵਾਗੇ ਪਰ ਨਾ ਈਨ ਮੰਨਾਗੇ ਤੇ ਨਾ ਹੋਰ ਕਿਸੇ ਦਾ ਦੀਨ।'

ਵਜੀਰ ਖਾਨ ਨੇ ਮੌਤ ਦਾ ਹੁਕਮ ਸਾਦਰ ਕਰ ਦਿਤਾ। 'ਦੋਹਾ ਨੂੰ ਲੈ ਜਾਓ ਤੇ ਕਿਲ੍ਹੇ ਦੇ ਬਾਹਰਵਾਰ ਸਭ ਲੋਕਾ ਦੇ ਸਾਹਮਣੇ ਇਨ੍ਹਾ ਨੂੰ ਇੱਟਾ ਦੀ ਦੀਵਾਰ ਵਿਚ ਚਿਣ ਦਿਓ।' ਇਹ ਹੁਕਮ ਸੁਣ ਕੇ ਦੋਹਾ ਬੱਚਿਆ ਨੇ ਮੁੜ ਫਤਹਿ ਗਜਾਈ ਤੇ ਸਾਰੀ ਕਚਹਿਰੀ ਨੂੰ ਸੰਬੋਧਨ ਕਰ ਕੇ ਸਾਹਿਬ ਫਤਹ ਸਿੰਘ ਨੇ ਆਖਿਆ 'ਤੁਸਾ ਸਭਨਾ ਦਾ ਸ਼ੁਕਰੀਆ ਜੋ ਤੁਸਾ ਸਾਡੇ ਮਾਸੂਮਾ ਨਾਲ ਐਨਾ ਚੰਗਾ ਇਨਸਾਫ ਕੀਤਾ ਹੈ। ਪਰਮੇਸ੍ਵਰ ਤੁਹਾਨੂੰ ਵੀ ਕੀਤੇ ਦਾ ਫਲ ਦੇਵੇ।' ਇਹ ਸੁਣ ਕੇ ਨਵਾਬ ਮਲੇਰਕੋਟਲਾ ਨੇ ਸਰਹਿੰਦ ਦੇ ਨਵਾਬ ਨੂੰ ਆਖਿਆ 'ਮੇਰੀ ਨਾਚੀਜ ਰਾਏ ਵਿਚ ਇਨਸਾਫ ਨਹੀਂ ਹੋਇਆ। ਪਿਤਾ ਦਾ ਬਦਲਾ ਛੋਟੇ ਛੋਟੇ ਬੱਚਿਆ ਤੋ ਚੁਕਾਣਾ ਕਿਵੇ ਜਾਇਜ ਹੈ?' ਜਦ ਬਾਕੀ ਸਭਨਾ ਨੇ ਸਮੇਤ ਦੀਵਾਨ ਸੁੱਚਾ ਨੰਦ ਦੇ ਉਸ ਦੀ ਵਿਰੋਧਤਾ ਕੀਤੀ ਤਾ ਉਹ ਭਰੀ ਕਚਹਿਰੀ ਵਿਚੋ ਰੋਸ ਵਜੋ ਇਹ ਆਖਦਾ ਹੋਇਆ ਉਠ ਕੇ ਚਲਾ ਗਿਆ 'ਮੈ ਇਹ ਘੋਰ ਅਤਿਆਚਾਰ ਆਪਣੀਆ ਅੱਖਾ ਨਾਲ ਨਹੀਂ ਵੇਖ ਸਕਦਾ। ਇਤਿਹਾਸ ਸਾਡੇ ਤੋ ਇਸ ਦਾ ਜਵਾਬ ਮੰਗੇਗਾ।'[1]

ਦੋ ਨੰਨ੍ਹੀਆ ਮਾਸੂਮ ਜਿੰਦੜੀਆ ਨੂੰ ਨੀਹਾ ਵਿਚ ਚਿਣ ਦਿਤਾ ਗਿਆ। ਜਦ ਮਾਤਾ ਜੀ ਨੂੰ ਇਸ ਹਿਰਦੇ-ਵੇਧਕ ਖਬਰ ਦਾ ਪਤਾ ਲਗਾ ਤਾ ਉਨ੍ਹਾ ਦਾ ਕੋਮਲ ਦਿਲ ਜਰ ਨਾ ਸਕਿਆ ਤੇ ਉਨ੍ਹਾ ਉਥੇ ਹੀ ਪ੍ਰਾਣ ਤਿਆਗ ਦਿਤੇ। ਲੋਕ ਦਿਲ ਹੀ ਦਿਲ ਵਿਚ ਇਸ ਘੋਰ ਅਤਿਆਚਾਰ ਉਤੇ ਅੱਥਰੂ ਕੇਰਦੇ ਤੇ ਆਖਦੇ ਸਨ 'ਇਸ ਉਪਦ੍ਰਵੀ ਰਾਜ ਦਾ ਅੰਤ ਹੁਣ ਹੋਣ ਹੀ ਵਾਲਾ ਹੈ। ਪਾਪ ਦਾ ਨੱਕੋ ਨੱਕ ਭਰਿਆ ਪਿਆਲਾ ਹੁਣ ਡੁਲ੍ਹ ਕੇ ਹੀ ਰਹੇਗਾ।'

ਸਤਿਗੁਰੂ ਜੀ ਦਾ ਪਿੱਛਾ ਵੀ ਮੁਗਲ ਫੌਜਾ ਨੇ ਸਭ ਕਸਮਾ ਤੋੜ ਕੇ ਕੀਤਾ।

---

1 ਇਸ ਚੰਗਿਆਈ ਦਾ ਬਦਲਾ ਸਿੱਖਾ ਨੇ ਮਲੇਰ ਕੋਟਲੇ ਦੇ ਵਾਸੀਆ ਨੂੰ ਕਈਂ ਵੇਰ ਦਿਤਾ। ਜਦ ਬੰਦਾ ਬਹਾਦਰ ਨੇ ਸਰਹਿੰਦ ਦੀ ਇੱਟ ਨਾਲ ਇੱਟ ਵਜਾ ਦਿਤੀ ਤੇ ਸਰਹਿੰਦ ਦੇ ਨਵਾਬ ਤੇ ਉਸ ਦੇ ਸਾਰੇ ਖਾਨਦਾਨ ਨੂੰ ਕਤਲ ਕਰ ਦਿਤਾ ਤਾ ਮਲੇਰਕੋਟਲੇ ਨੂੰ ਤਬਾਹੀ ਤੋ ਉਕਾ ਹੀ ਬਚਾ ਦਿਤਾ ਗਿਆ। ਇਸੇ ਤਰ੍ਹਾ 1947 ਵਿਚ ਦੇਸ ਦੀ ਵੰਡ ਸਮੇ ਹੋਏ ਫਸਾਦਾ ਵਿਚ ਜਦ ਸਭੇ ਮੁਸਲਮਾਨ ਪੂਰਬੀ ਪੰਜਾਬ ਤੋਂ ਪਾਕਿਸਤਾਨ ਘੱਲ ਦਿਤੇ ਗਏ ਤਾ ਮਲੇਰਕੋਟਲੇ ਦੇ ਮੁਸਲਮਾਨਾ ਵਿਰੁੱਧ ਕਿਸੇ ਨੇ ਉਂਗਲ ਵੀ ਨਹੀ ਸੀ ਚੁੱਕੀ।

ਉਨ੍ਹਾ ਚਮਕੌਰ ਦੀ ਇਕ ਕਿਲ੍ਹੇ-ਨੁਮਾ ਹਵੇਲੀ ਵਿਚ ਆ ਪਨਾਹ ਲਈ, ਤੇ ਉਥੋਂ ਹੀ ਚਾਲੀ ਸਿੰਘਾ ਦੇ ਨਾਲ ਲੜਾਈ ਲਈ ਤਿਆਰੀ ਆਰੰਭ ਦਿਤੀ। ਬਾਕੀ ਫੌਜੀਆ ਨੂੰ ਉਹ ਸਰਸਾ ਨਦੀ ਦੇ ਕੰਢੇ ਵੈਰੀ-ਦਲ ਦੇ ਟਾਕਰੇ ਲਈ ਛਡ ਆਏ ਸਨ। ਛੇਤੀ ਹੀ ਵੈਰੀ ਦੀ ਫੌਜ ਨੇ ਭਾਰੀ ਗਿਣਤੀ ਵਿਚ ਉਨ੍ਹਾ ਨੂੰ ਘੇਰ ਲਿਆ। ਤੀਰਾ ਬੰਦੂਕਾ ਦੀ ਵਾਛੜ ਵੈਰੀ ਤੇ ਵਰ੍ਹਾਈ ਗਈ। ਦੋ-ਦੋ ਚਾਰ-ਚਾਰ ਦੀਆ ਟੋਲੀਆ ਬਣਾ ਸਿੱਖ ਬਾਹਰ ਜਾਦੇ ਤੇ ਭਾਰੀ ਕਟਾ ਵੱਢ ਕਰ ਕੇ ਉਥੇ ਹੀ ਸਹੀਦ ਹੋ ਜਾਦੇ। ਸਤਿਗੁਰੂ ਦੇ ਦੋ ਵਡੇ ਸਾਹਿਬਜਾਦੇ ਵੀ ਸਿੱਖਾ ਦੇ ਰੋਕਣ ਦੇ ਬਾਵਜੂਦ ਇਵੇ ਹੀ ਦ੍ਵੰਦ-ਯੁੱਧ ਕਰਦੇ ਸਹੀਦ ਹੋ ਗਏ। ਸਤਿਗੁਰਾ ਨੇ ਆਖਿਆ "ਮੇਰੇ ਬੱਚੇ ਜੇ ਸਭ ਤੋਂ ਪਹਿਲਾ ਨਹੀਂ, ਤਾ ਸਭ ਤੋਂ ਆਖਰੀ ਵੀ ਸਹੀਦ ਹੋਣ ਲਈ ਨਹੀਂ ਬਚਾਏ ਜਾ ਸਕਦੇ।" ਉਨ੍ਹਾ ਦੀ ਸਹਾਦਤ ਨੂੰ ਵੇਖ ਕੇ ਸਤਿਗੁਰਾ ਨੇ ਸਾਤ-ਚਿਤ, ਪਰਮੇਸੁਰ ਦੀ ਦਰਗਾਹ ਵਿਚ ਅਰਦਾਸ ਕੀਤੀ "ਹੇ ਸਰਬ ਸਕਤੀਮਾਨ ਅਕਾਲ ਪੁਰਖ ਤੇਰੀ ਇਹ ਅਮਾਨਤ ਵੀ ਮੈ ਤੈਨੂੰ ਮੋੜ ਦਿਤੀ।"

ਹੁਣ ਉਨ੍ਹਾ ਦੀ ਆਪਣੀ ਜਾਨ ਵੀ ਖ਼ਤਰੇ ਵਿਚ ਸੀ। ਕਿਲ੍ਹੇ ਵਿਚ ਕੇਵਲ ਪੰਜ ਸਿੱਖ ਬਾਕੀ ਰਹਿ ਗਏ ਸਨ। ਉਨ੍ਹਾ ਗੁਰੂ ਅਗੇ ਤਰਲਾ ਕੀਤਾ ਕਿ ਉਹ ਇਥੋਂ ਤਿੰਨ ਫੌਜੀਆ ਨੂੰ ਨਾਲ ਲੈ ਕੇ ਰਾਤ ਦੇ ਹਨੇਰੇ ਵਿਚ ਵੈਰੀ-ਦਲ ਦੀ ਅੱਖ ਬਚਾ ਕੇ ਨਿਕਲ ਜਾਣ ਕਿਉਂਕਿ ਜੇ ਉਨ੍ਹਾ ਦੀ ਜਿੰਦਗੀ ਸਲਾਮਤ ਰਹੀ ਤਾ ਪੰਥ ਦਾ ਅਣਗਿਣਤ ਵਾਧਾ ਹੋ ਸਕਦਾ ਹੈ। ਪਰ ਜੇ ਉਹ ਸਹੀਦ ਹੋ ਗਏ ਤਾ ਸਿੱਖੀ ਦਾ ਬੂਟਾ ਕਿਤੇ ਸੁੱਕ ਹੀ ਨਾ ਜਾਵੇ। ਸਤਿਗੁਰਾ ਨੇ ਉੱਤਰ ਦਿਤਾ "ਮੇਰੀ ਜਾਨ ਮੈਨੂੰ ਤੁਹਾਡੇ ਤੇ ਵਧੀਕ ਪਿਆਰੀ ਨਹੀਂ। ਮੈ ਤਾ ਤੁਹਾਡੇ ਨਾਲ ਹੀ ਸਹੀਦ ਹੋਣ ਦਾ ਮਾਣ ਪ੍ਰਾਪਤ ਕਰਾਗਾ।"

ਇਹ ਸੁਣ ਕੇ ਸਿੱਖਾ ਨੂੰ ਬਹੁਤ ਦੁੱਖ ਹੋਇਆ। ਅੰਤ ਉਨ੍ਹਾ ਪੰਜਾ ਨੇ ਇਕਲਵਾਂਜੇ ਹੋ ਕੇ ਇਹ ਸਲਾਹ ਕੀਤੀ ਕਿ ਕਿਉਂ ਨਾ ਇਕ ਸਰਬ-ਸੰਮਤੀ ਨਾਲ ਗੁਰਮਤਾ ਸੋਧ ਕੇ ਸਤਿਗੁਰੂ ਨੂੰ ਹੁਕਮ ਦਿਤਾ ਜਾਵੇ ਕਿ ਉਹ ਕਿਲ੍ਹੇ ਨੂੰ ਛੱਡ ਜਾਣ। ਇਵੇ ਹੀ ਕੀਤਾ ਗਿਆ। ਪੰਜੇ ਦੇ ਪੰਜੇ ਗੁਰਮਤਾ ਸੋਧ ਕੇ ਸਤਿਗੁਰੂ ਦੇ ਹਜ਼ੂਰ ਆ ਖੜੇ ਹੋਏ ਤੇ ਉਨ੍ਹਾ ਵਿਚੋਂ ਇੱਕ ਭਾਈ ਸੰਤ ਸਿੰਘ ਅੱਗੇ ਹੋ ਕੇ ਬੋਲਿਆ "ਤੁਸੀਂ ਸਾਡੇ ਹੱਥੋ ਅੰਮ੍ਰਿਤ ਛਕ ਕੇ ਸਾਨੂੰ ਇਹ ਉਪਦੇਸ ਦ੍ਰਿੜ੍ਹਾਇਆ ਹੈ ਕਿ ਪੰਥ ਹੀ ਗੁਰੂ ਹੈ। ਤੁਸਾ ਸਾਨੂੰ ਇਹ ਵੀ ਆਖਿਆ ਹੈ, ਜਿਥੇ ਤੁਸੀਂ ਪੰਜ ਪਰਮੇਸੁਰ ਦੀ ਆਗਿਆ ਦਾ ਪਾਲਣ ਕਰਦੇ ਹੋਏ, ਸੱਚੇ ਤੇ ਸੁੱਚੇ ਹਿਰਦੇ ਨਾਲ ਕੋਈ ਮਤਾ ਪਾਸ ਕਰੋਗੇ ਉਹ ਗੁਰੂ ਦਾ ਮਤਾ ਹੋਵੇਗਾ, ਉਹ ਗੁਰੂ ਉਤੇ ਵੀ ਲਾਗੂ ਹੋਵੇਗਾ। ਹੁਣ ਅਸੀਂ ਤੁਹਾਨੂੰ ਗੋਬਿੰਦ ਸਿੰਘ ਜੀ ਨੂੰ ਗੁਰੂ ਦਾ ਰੂਪ ਹੋ ਕੇ ਹੁਕਮ ਦੇਦੇ ਹਾ, ਕਿ ਤੁਸੀਂ ਪੰਥ ਦੀ ਵੇਲ ਵਧਾਉਣ ਦੀ ਖਾਤਰ ਕਿਲ੍ਹੇ ਵਿਚੋਂ ਬਾਹਰ ਨਿਕਲ ਜਾਓ।"

ਸਤਿਗੁਰੂ ਦੇ ਨੇਤਰ ਜੋ ਦੋ ਬੱਚੇ ਸਾਹਮਣੇ ਸਹੀਦ ਕਰਵਾ ਕੇ ਸਜਲ ਨਹੀਂ ਸਨ ਹੋਏ, ਹੁਣ ਭਾਵੁਕ ਹੋ ਛਲਕੇ। ਉਨ੍ਹਾ ਗੁਰਮਤੇ ਅੱਗੇ ਸੀਸ ਨਿਵਾ ਦਿੱਤਾ।

ਹਰੇਕ ਸਿੱਖ ਨੂੰ ਵਾਰੀ ਵਾਰੀ ਛਾਤੀ ਨਾਲ ਲਗਾਇਆ। ਉਸਦਾ ਮੱਥਾ ਚੁੰਮਿਆ। ਹਰੇਕ ਨੂੰ ਅਸੀਸ ਦਿਤੀ ''ਤੁਹਾਡੀ ਦੋਹਾ ਜਹਾਨਾ ਵਿਚ ਸੁਰਖਰੂਈ ਹੋਵੇਗੀ। ਤੇ ਤਿੰਨ ਸਿੱਖਾ ਨੂੰ ਦੂਜੀਆ ਸਿੰਮਤਾ ਤੌਂ ਬਾਹਰ ਭੇਜ ਉਹ ਵੈਰੀ ਦਲ ਤੋ ਬਚ ਰਾਤ ਦੇ ਹਨੇਰੇ ਵਿਚ ਪੈਦਲ ਮਾਛੀਵਾੜੇ ਦੇ ਜੰਗਲ ਦੀ ਸੇਧ ਤੁਰ ਪਏ।

ਮਾਛੀਵਾੜੇ ਪਹੁੰਚ ਕੇ ਗੁਰੂ ਸਾਹਿਬ ਨੂੰ ਉਨ੍ਹਾ ਦੇ ਤਿੰਨ ਹੋਰ ਸਿੱਖ ਵੀ ਚਮਕੌਰ ਤੋ ਆ ਮਿਲੇ ਜੋ ਵਖੋ ਵਖ ਪਾਸਿਆ ਤੋਂ ਪਹਿਲਾ ਮਿਥੀ ਵਿਉਤ ਅਨੁਸਾਰ ਇੱਥੇ ਪੁਜਣੇ ਸਨ। ਇੱਥੇ ਹੀ ਉਨ੍ਹਾ ਨੂੰ ਨਬੀ ਖਾਨ ਤੇ ਗਨੀ ਖਾਨ ਨਾਮ ਦੇ ਦੋ ਪਠਾਣ, ਜੋ ਪਹਿਲਾ ਵੀ ਉਨ੍ਹਾ ਦੇ ਦਰਬਾਰ ਵਿਚ ਆ ਚੁਕੇ ਸਨ, ਦੇਵਨੇਤ ਨਾਲ ਆਣ ਮਿਲੇ।

ਇਹ ਸੁਣਕੇ ਕਿ ਮੁਗਲ ਫੌਜ ਉਨ੍ਹਾ ਦੀ ਭਾਲ ਵਿਚ ਉਨ੍ਹਾ ਦਾ ਪਿੱਛਾ ਕਰ ਰਹੀ ਹੈ, ਸਤਿਗੁਰਾ ਨੂੰ ਛੇਤੀ ਹੀ ਮਾਛੀਵਾੜੇ ਨੂੰ ਛੱਡ ਜਾਣਾ ਪਿਆ। ਪਰ ਉਨ੍ਹਾ ਦੇ ਚਰਨਾ ਉੱਤੇ ਤੁਰਨ ਨਾਲ ਛਾਲੇ ਪੈ ਚੁੱਕੇ ਸਨ। ਕੁਝ ਇਸ ਨੀਅਤ ਨਾਲ ਵੀ ਕਿ ਬਿਨ੍ਹਾ ਕੋਈ ਖੇਡ ਰਚਣ ਦੇ ਮੁਗਲ ਫੌਜਾ ਦੇ ਘੇਰੇ ਵਿਚੋ ਲੰਘਣਾ ਕਠਿਨ ਹੋਵੇਗਾ, ਸਤਿਗੁਰਾ ਨੇ ਇਹ ਵਿਉਤ ਪਰਵਾਨ ਕਰ ਲਈ ਕਿ ਉਨ੍ਹਾ ਨੂੰ ''ਉੱਚ ਦੇ ਪੀਰ'' ਦੇ ਰੂਪ ਵਿਚ ਮੰਜੀ ਉੱਤੇ ਬਿਠਾ, ਇਹ ਪੰਜੇ ਸੇਵਕ ਚੁੱਕ ਲੈਣ ਤੇ ਸਹੀ ਸਲਾਮਤ ਕਿਸੇ ਟਿਕਾਣੇ ਤੇ ਪਹੁੰਚਾ ਦੇਣ। ਉੱਚ ਦਾ ਨਗਰ ਮੁਲਤਾਨ ਦੇ ਇਲਾਕੇ ਵਿਚ ਹੈ ਤੇ ਇਥੋਂ ਦੇ ਪੀਰ ਦੀ ਮੁਸਲਮਾਨਾ ਵਿਚ ਵੱਡੀ ਮਹਿਮਾ ਸੀ।

ਇਵੇ ਹੀ ਕੀਤਾ ਗਿਆ। ਪਰ ਅੱਗੇ ਜਾ ਕੇ ਵੇਖਿਆ ਤਾ ਮੁਗਲ ਫੌਜ ਡੇਰੇ ਪਾਈ ਬੈਠੀ ਸੀ। ਮੁਗਲ ਫੌਜਾ ਨੇ ਇਸ ਟੋਲੀ ਦਾ ਰਾਹ ਰੋਕ ਲਿਆ ਤੇ ਪੁੱਛ ਕੀਤੀ ਕਿ ਉਹ ਉਨ੍ਹਾ ਨੂੰ ਤਦੇ ਅੱਗੇ ਲੰਘਣ ਦੇਣਗੇ, ਜੇ ਪੀਰ ਸਾਹਿਬ ਤੇ ਉਨ੍ਹਾ ਦੇ ਸਾਥੀ ਉਨ੍ਹਾ ਨਾਲ ਭੋਜਨ ਖਾਣ। ਪਰ ਮੁਰੀਦਾ ਨੇ ਬਹਾਨਾ ਕੀਤਾ ਕਿ ਪੀਰ ਸਾਹਿਬ ਰੋਜ਼ੇ ਉਤੇ ਹਨ ਅਤੇ ਕੱਚੇ ਜਵਾ ਤੋਂ ਬਿਨ੍ਹਾ ਹੋਰ ਕੁਝ ਨਹੀਂ ਖਾਦੇ। ਮੈਕਾਲਿਫ ਦੇ ਕਹਿਣ ਅਨੁਸਾਰ ਬਾਕੀ ਦੇ ਸੇਵਕਾ ਨੂੰ ਸਤਿਗੁਰਾ ਨੇ ਹੁਕਮ ਦਿਤਾ ਕਿ ਜੋ ਮਿਲੇ, ਗੁਰੂ ਦਾ ਨਾਮ ਲੈ ਕੇ ਛੱਕ ਜਾਣ। ਇਹ ਵਿਉਤ ਉਨ੍ਹਾ ਨੂੰ ਇਸ ਘੇਰੇ ਵਿਚੋ ਨਿਕਲਣ ਵਿਚ ਵੱਡੀ ਸਹਾਈ ਹੋਈ।

ਰਾਹ ਵਿਚ ਉਨ੍ਹਾ ਨੂੰ ਮਹੰਤ ਕ੍ਰਿਪਾਲ ਮਿਲੇ ਜੋ ਭੰਗਾਣੀ ਦੇ ਯੁੱਧ ਵਿਚ ਉਨ੍ਹਾ ਦੇ ਨਾਲ ਹੋ ਕੇ ਲੜ ਚੁੱਕੇ ਸਨ। ਪਰ ਮੁਗਲਾ ਦੇ ਡਰ ਕਰ ਕੇ ਮਹੰਤ ਕ੍ਰਿਪਾਲ ਨੇ ਉਨ੍ਹਾ ਨੂੰ ਆਪਣੇ ਪਾਸ ਰਹਿਣ ਲਈ ਥਾ ਨਾ ਦਿਤੀ। ਇਥੋ ਸਤਿਗੁਰੂ ਜਗਰਾਓ ਤੇ ਰਾਇ ਕੋਟ ਗਏ ਜਿਥੋਂ ਦੇ ਮੁਸਲਮਾਨ ਚੌਧਰੀ, ਰਾਏ ਕਲ੍ਹਾ ਨੇ ਆਪਣੇ ਪਿੰਡ ਜਾਟਪੁਰਾ ਵਿਚ ਉਨ੍ਹਾ ਦਾ ਨਿੱਘਾ ਸਵਾਗਤ ਕੀਤਾ। ਰਾਏ ਕਲ੍ਹਾ ਨੂੰ ਸਤਿਗੁਰਾ ਨੇ ਇਕ ਤਲਵਾਰ ਵੀ ਸਿਰੋਪਾਓ ਵਜੋਂ ਬਖਸੀ। ਇਥੋ ਸਤਿਗੁਰੂ ਲੱਖੀ ਜੰਗਲ ਵਲ ਨੂੰ ਹੋ ਤੁਰੇ। ਜਿਸ ਜਿਸ ਨੇ ਵੀ ਉਨ੍ਹਾ ਦੀ ਆਵੰਦ ਦਾ ਸੁਣਿਆ, ਗੁਰੂ ਦੇ ਦੀਦਾਰ ਲਈ ਭੱਜਾ ਆਇਆ। ਸਤਿਗੁਰਾ ਨੇ ਆਪ ਲਿਖਿਆ ਹੈ 'ਲੱਖੀ ਜੰਗਲ ਖਾਲਸਾ

ਆਇ ਦੀਦਾਰ ਕੀਤੇ ਨੇ। ਆਪਣੇ ਰਖਵਾਲੇ ਦੀ ਆਵੰਦ ਦਾ ਸੁਣ ਕੇ ਮਹੀਆ ਪਾਣੀ ਘਾਹ ਮੂਤੇ ਨੇ। ਕਿਸੇ ਨਾਲ ਨਾ ਰਲੀਆ ਕਾਈ ਇਹ ਕੀ ਸੋਕ ਪਿਉ ਨੇ? ਕਿਸੇ ਨੇ ਕਿਸੇ ਹੋਰ ਦੇ ਨਾਲ ਤੁਰਨ ਨੂੰ ਵੀ ਨਾ ਉੜੀਕਿਆ ਇਹ ਕਜੇਹਾ ਸੋਕ ਜਾਗਿਆ ਸਾਰੀ ਲੋਕਾਈ ਨੂੰ? ਸੁਣ ਕੇ ਸੱਦ ਮਾਹੀ ਵਾਲਾ ਸੁਕਰ ਕੀਤੇ ਨੇ। ਜਦ ਮਾਹੀ ਦੀ ਵੰਝਲੀ ਦੀ ਸਦ ਵੱਗ ਨੇ ਸਣੀ ਤਾ ਪਿਛੇ ਪਿਛੇ ਹੋ ਤੁਰਿਆ।

ਇੱਥੇ ਹੀ ਸਤਿਗੁਰਾ ਨੂੰ ਦੋ ਛੋਟੇ ਸਾਹਿਬਜਾਦਿਆ ਦੀ ਸਹੀਦੀ ਦੀ ਸੂਚਨਾ ਮਿਲੀ। ਸਤਿਗੁਰਾ ਨੇ ਨੈਣ ਮੁੰਦ ਲਏ ਤੇ ਹੱਥ ਓਪਰ ਨੂੰ ਉਠਾ ਵਾਹਿਗੁਰੂ ਦੀ ਦਰਗਾਹ ਵਿਚ ਸੁਕਰਾਨਾ ਭੇਟ ਕੀਤਾ ਹੇ ਸਰਬ ਸਕਤੀਮਾਨ ਅਕਾਲ ਪੁਰਖ ਇਹ ਤੇਰੀ ਅਮਾਨਤ ਵੀ ਮੈ ਤੈਨੂੰ ਮੋੜ ਦਿਤੀ।

ਤੇ ਆਪਣੀ ਕ੍ਰਿਪਾਨ ਨਾਲ ਇਕ ਪੌਦੇ ਦੀ ਜੜ੍ਹ ਮੁੱਢੋ ਉਖੇੜ ਕੇ ਬੋਲ ਜਿਵੇ ਮੈ ਇਹ ਜੜ੍ਹ ਮੁੱਢ ਤੇ ਪੁੱਟ ਸੁਟੀ ਹੈ ਇਵੇ ਹੀ ਮੁਗਲ ਰਾਜ ਦਾ ਵੀ ਛੇਤੀ ਵਿਨਾਸ ਹੋਣ ਵਾਲਾ ਹੈ।'

# ਕਾਂਡ 8

''ਚੂ ਕਾਰ ਅਜ ਹਮਾ ਹੀਲਤੇ ਦਰ ਗੁਜਸਤ।
ਹਲਾਲ ਅਸਤ ਬੁਰਦਨ, ਬਸਮਸੀਰ ਦਸਤ।

- ਗੁਰੂ ਗੋਬਿੰਦ ਸਿੰਘ (ਜਫਰਨਾਮਾ)

ਜਾਟਪੁਰੇ ਤੋਂ ਸਤਿਗੁਰੂ ਦੀਨੇ ਨੂੰ ਪਧਾਰੇ। ਇਕ ਸਿੱਖ ਨੇ ਉਨ੍ਹਾ ਨੂੰ ਇਕ ਚੋਣਵਾ ਘੋੜਾ ਭੇਟ ਕੀਤਾ ਸੀ ਤੇ ਇਸ ਨਾਲ ਉਨ੍ਹਾ ਦਾ ਸਫਰ ਸੁਖਾਲਾ ਹੋ ਗਿਆ। ਕੁਝ ਚਿਰ ਆਪ ਦੀਨੇ ਠਹਿਰੇ। ਇੱਥੇ ਹੀ ਆਪ ਨੇ ਇਕ ਚਿੱਠੀ ਔਰੰਗਜ਼ੇਬ ਦੇ ਨਾਮ ਫਾਰਸੀ ਕਵਿਤਾ ਵਿਚ ਲਿਖੀ ਜੋ 'ਜਫਰਨਾਮਾ' (ਜਿੱਤ ਦਾ ਖਤ) ਦੇ ਨਾਮ ਨਾਲ ਪ੍ਰਸਿੱਧ ਹੈ। ਇਸ ਚਿੱਠੀ ਤੋਂ ਸਤਿਗੁਰਾ ਦੀ ਨਿਰਭੈਤਾ, ਪਰਮੇਸ਼੍ਵਰ ਵਿਚ ਅਟੁੱਟ ਵਿਸਵਾਸ ਤੇ ਰਾਜ-ਅਧਿਕਾਰੀਆ ਦੇ ਪਾਪਾ ਤੇ ਉਪਦ੍ਰਵਾ ਲਈ ਅਤਿਅੰਤ ਘ੍ਰਿਣਾ ਪਰਗਟ ਹੁੰਦੀ ਹੈ। ਇਸ ਵਿਚ ਇਸ ਅਟੱਲ ਨੇਮ ਨੂੰ ਵਾਰ ਵਾਰ ਦਹੁਰਾਇਆ ਗਿਆ ਹੈ ਕਿ ਜਿੱਤਦਾ ਅੰਤ ਨੂੰ ਓਹੀ ਹੈ ਜਿਸਦਾ ਮਨੋਰਥ ਸੱਚਾ ਤੇ ਰੱਬੀ ਨੇਮਾ ਦੇ ਅਨੁਕੂਲ ਹੋਵੇ।

ਸਤਿਗੁਰੂ ਇਸ ਚਿੱਠੀ ਵਿਚ ਲਿਖਦੇ ਹਨ 'ਹੇ ਬਾਦਸਾਹ, ਮੈਨੂੰ ਤੇਰੀਆ ਕਸਮਾ ਦਾ ਕੋਈ ਭਰੋਸਾ ਨਹੀਂ। ਤੂੰ ਬਚਨ ਇੱਕ ਤਰ੍ਹਾ ਦਾ ਕਰਦਾ ਹੈ ਤੇ ਨਿਬਾਹੁੰਦਾ ਉਸਨੂੰ ਦੂਜੀ ਤਰ੍ਹਾ ਹੈ। ਮੈ ਆਨੰਦਪੁਰ ਵਿਚੋਂ ਆਪਣੀ ਫੌਜ ਨੂੰ ਕਦੀ ਨਾ ਹਟਾਦਾ, ਜੇ ਮੈਨੂੰ ਤੇਰੀ ਸਹੁੰ ਦਾ ਇਤਬਾਰ ਨਾ ਹੁੰਦਾ। ਤੇ ਚਮਕੌਰ ਵਿਚ ਤੇਰੀ ਇਕ ਲੱਖ ਦੀ ਫੌਜ ਮੇਰੇ ਚਾਲ੍ਹੀ ਫੌਜੀਆ ਉਤੇ ਟੁੱਟ ਕੇ ਆ ਪਈ, ਇਸ ਦੀ ਤੈਨੂੰ ਲੱਜਾ ਨਾ ਆਈ? '

ਜਦ ਮਨੁੱਖ ਕੋਲ ਹੋਰ ਕੋਈ ਹੀਲਾ ਰਹਿ ਨਹੀਂ ਜਾਦਾ, ਤਲਵਾਰ ਉਤੇ ਹੱਥ ਰੱਖ ਲੈਣਾ ਉਸਦਾ ਧਰਮ ਹੈ। ਜਦ ਤੇਰੀ ਫੌਜ ਮੇਰੇ ਵਿਰੁੱਧ ਵਧੀ, ਤਾ ਮੈ ਉਸਨੂੰ ਆਪਣੇ ਤੀਰਾ ਦਾ ਚੋਖਾ ਮਜਾ ਚਖਾਇਆ। ਕੁਝ ਤੇਰੇ ਫੌਜੀ ਭੱਜ ਗਏ ਤੇ ਕੁਝ ਮੌਤ ਦੀ ਨੀਂਦ ਸੁਲਾ ਦਿਤੇ ਗਏ। ਮੈ ਫਿਰ ਵੀ ਈਸ਼੍ਵਰ ਦੀ ਕਿਰਪਾ ਨਾਲ ਸਹੀ ਸਲਾਮਤ ਬਚ ਨਿਕਲਿਆ। ਮੇਰਾ ਕੋਈ ਵਾਲ ਵੀ ਵਿੰਗਾ ਨਾ ਕਰ ਸਕਿਆ।

''ਮੈ ਦਾਅਵੇ ਨਾਲ ਆਖਦਾ ਹਾ, ਤੇਰਾ ਖੁਦਾ ਪਾਕ ਵਿਚ ਕੋਈ ਵਿਸਵਾਸ ਨਹੀਂ ਤੇ ਨਾ ਹੀ ਹਜਰਤ ਮੁਹੰਮਦ ਵਿਚ। ਤੂੰ ਆਪਣੇ ਬਚਨ ਨੂੰ ਪਾਲ ਨਹੀਂ ਸਕਦਾ,

ਤੇ ਗੱਲ ਗੱਲ ਤੇ ਝੂਠ ਬੋਲਦਾ ਹੈ ਕਿਉਂਕਿ ਤੈਨੂੰ ਰੱਬ ਉਤੇ ਭਰੋਸਾ ਨਹੀਂ ਆਪਣੀ ਸਕਤੀ ਤੇ ਐਸ੍ਵਰਜ ਉਤੇ ਹੈ। ਜੇ ਤੂੰ ਮੇਰੇ ਸਾਹਮਣੇ ਹੋਵੇਂ ਤਾ ਮੈ ਤੈਨੂੰ ਦੱਸਾ ਤੂੰ ਮੇਰੇ ਨਾਲ ਕੀ ਕੀ ਧੋਖੇ ਤੇ ਫਰੇਬ ਕੀਤੇ ਹਨ। ਤੇਰੇ ਕਾਜੀ ਤੇ ਤੇਰੇ ਦੂਤ ਨੇ ਤੇਰੇ ਵਲੋ ਕਸਮ ਖਾਧੀ ਤੇ ਫਿਰ ਤੂੰ ਓਸ ਕਮਸ ਨੂੰ ਤੋੜ ਦਿਤਾ। ਹੁਣ ਵੀ ਜੇ ਤੂੰ ਪਛਤਾਵਾ ਕਰੇ ਤੇ ਮੇਰੇ ਪਾਸ ਬੈਰਾੜਾ ਦੇ ਇਸ ਦੇਸ ਵਿਚ ਆਵੇ, ਜੋ ਸਾਰੇ ਮੇਰੇ ਸੇਵਕ ਹਨ, ਤਾ ਤੈਨੂੰ ਕੋਈ ਨੁਕਸਾਨ ਨਹੀਂ ਪਹੁੰਚੇਗਾ। ਤੇ ਮੈ ਤੇਰੇ ਨਾਲ ਆਹਮੋ ਸਾਹਮਣੇ ਗੱਲ ਕਰ ਸਕਾਗਾ।

'ਮੈ ਜੇ ਤਾਬਿਆਦਾਰੀ ਕਰਦਾ ਹਾ, ਤਾ ਕੇਵਲ ਇਕ ਅਕਾਲ ਦੀ, ਜੋ ਸਭਨਾ ਦਾ ਸਹਿਨਸਾਹ ਹੈ। ਕੀ ਉਸਨੇ ਤੈਨੂੰ ਇਹ ਕਦੀ ਹਦਾਇਤ ਕੀਤੀ ਹੈ ਕਿ ਤੂੰ ਲੋਕਾ ਨੂੰ ਦੁਖਾਵੇ, ਉਨ੍ਹਾ ਉਤੇ ਕਹਿਰ ਢਾਹਵੇ? ਧ੍ਰਿਤਕਾਰ ਹੈ ਤੇਰੇ ਰਾਜ-ਭਾਗ ਨੂੰ। ਧ੍ਰਿਤਕਾਰ ਹੈ ਤੇਰੇ ਰੱਬ ਤੇ ਧਰਮ ਲਈ ਝੂਠੇ ਵਿਸਵਾਸ ਨੂੰ। ਮੈ ਤੈਨੂੰ ਜੋ ਆਖਦਾ ਹਾ ਧਿਆਨ ਨਾਲ ਸੁਣ, ਆਪਣੀ ਤਲਵਾਰ ਨੂੰ ਮਾਸੂਮਾ ਦੇ ਵਿਰੁੱਧ ਨਾ ਵਰਤ, ਕਿਉਂ ਜੋ ਸਰਬ-ਸਕਤੀਮਾਨ ਪਰਮੇਸ੍ਰ ਜੋ ਧਰਤ-ਆਕਾਸ ਦਾ ਸ੍ਵਾਮੀ ਹੈ ਦਾ ਦੰਡ ਬੜਾ ਭਿਆਨਕ ਹੁੰਦਾ ਹੈ। ਉਸਦਾ ਭੈ ਕਿਸੇ ਨੂੰ ਨਹੀਂ ਤੇ ਉਹ ਬੇਸਹਾਰਿਆ ਦਾ ਚਮਤਕਾਰੀ ਸਹਾਰਾ ਹੈ।

"ਕੀ ਹੋਇਆ ਜੇ ਤੂੰ ਮੇਰੇ ਚਾਰ ਬੱਚੇ ਸਹੀਦ ਕਰ ਸੁੱਟੇ ਜਦ ਕਿ ਮੈ ਕੁੰਡਲੀਏ ਸੱਪ ਦੀ ਤਰ੍ਹਾ ਅਜੇ ਵੀ ਫੁੰਕਾਰੇ ਮਾਰ ਰਿਹਾ ਹਾ। ਕੁਝ ਚਿਣਗਾ ਬੁਝਾ ਲੈਣ ਨਾਲ ਭਬਾਕੇ ਮਾਰਦੀ ਅੱਗ ਨਹੀਂ ਬੁਝ ਸਕਦੀ। ਪਰ ਤੂੰ ਜਿਵੇ ਰੱਬ ਨੂੰ ਭੁਲਾ ਦਿਤਾ ਹੈ, ਯਾਦ ਰਖ, ਕਿਆਮਤ ਦੇ ਦਿਨ ਰੱਬ ਤੈਨੂੰ ਵੀ ਇਵੇ ਹੀ ਭੁਲਾ ਦੇਵੇਗਾ, ਤੇ ਤੈਨੂੰ ਤੇਰੇ ਕੀਤੇ ਦੀ ਸਜਾ ਮਿਲੇਗੀ। ਪਰ ਮੈ ਨਹੀਂ ਜਾਣਦਾ ਕਿ ਤੂੰ ਰੱਬ ਨੂੰ ਪਛਾਣਦਾ ਹੋਵੇ, ਤੇਰੇ ਪਾਸ ਰਾਜ ਭਾਗ ਹੈ, ਦੌਲਤ ਹੈ, ਸਾਨ-ਸੌਕਤ ਹੈ, ਸਖੀ ਤੇਰਾ ਸੁਭਾਉ ਹੈ ਯੁੱਧ-ਖੇਤਰ ਵਿਚ ਤੂੰ ਯੋਧਾ ਹੈ, ਪਰ ਧਰਮ ਤੇਰੇ ਤੋ ਕੋਹਾ ਦੂਰ ਹੈ।[1]

---

1 ਔਰੰਗਜੇਬ ਨੂੰ ਆਪਣੇ ਅੰਤਲੇ ਦਿਨਾ ਵਿਚ ਆਪਣੇ ਕੀਤੇ ਪਾਪਾ ਦਾ ਕਿੰਨਾ ਅਹਿਸਾਸ ਹੋ ਚੁੱਕਾ ਸੀ, ਇਹ ਉਸ ਦੀਆ ਉਨ੍ਹਾ ਚਿੱਠੀਆ ਤੋ ਪਰਗਟ ਹੁੰਦਾ ਹੈ, ਜੋ ਉਸ ਨੇ ਆਪਣੇ ਪੁੱਤਰਾ ਨੂੰ ਮੌਤ ਦੇ ਬਿਸਤਰੇ ਤੋਂ ਲਿਖੀਆ। ਉਹ ਲਿਖਦਾ ਹੈ 'ਮੈਨੂੰ ਪਤਾ ਨਹੀਂ, ਮੈ ਕੌਣ ਹਾ, ਮੈ ਕਿਥੇ ਜਾਣਾ ਹੈ ਤੇ ਮੈਂ ਪਾਪੀ ਗੁਨਾਹਗਾਰ ਨਾਲ ਅੱਗੇ ਜਾ ਕੇ ਕੀ ਬੀਤੇਗੀ? ਮੇਰੇ ਵਰ੍ਹੇ ਅਜਾਈ ਲੰਘ ਗਏ ਹਨ। ਰੱਬ ਮੇਰੇ ਦਿਲ ਵਿਚ ਸੀ, ਪਰ ਮੇਰੀਆ ਹਨੇਰੀਆ ਅੱਖਾ ਨੇ ਉਸ ਨੂੰ ਡਿੱਠਾ ਨਹੀਂ ਤੇ ਨਾ ਹੀ ਉਸ ਦੀ ਰੌਸਨੀ ਨੂੰ। ਮੇਰੇ ਲਈ ਰੱਬ ਦੀ ਦਰਗਾਹ ਵਿਚ ਕੀ ਠਿਕਾਣਾ ਮਿਲੇਗਾ? ਨਹੀਂ ਨਹੀਂ, ਮੇਰੇ ਲਈ ਭਵਿੱਖ ਦੀ ਕੋਈ ਆਸ ਨਹੀਂ। ਜਦ ਮੈ ਸਵੈ-ਭਰੋਸਾ ਹੀ ਗੁਆ ਬੈਠਾ ਹਾ ਤਾ ਹੋਰ ਕਿਸੇ ਵਿਚ ਕੀ ਭਰੋਸਾ ਰੱਖਾ? ਮੈਂ ਬਹੁਤ ਪਾਪ ਕੀਤੇ ਹਨ ਤੇ ਪਤਾ ਨਹੀਂ ਕੀ ਕੀ ਦੰਡ ਮੈਨੂੰ ਉਨ੍ਹਾ ਦੇ ਦਿੱਤੇ ਜਾਣਗੇ।'

("ਹਿਸਟ੍ਰੀ ਆਫ਼ ਇੰਡੀਆ", ਵਿੰਨਸਟਨ ਸਮਿਥ, ਆਕਸਫੋਰਡ, 1920, ਪੰਨਾ 448)

ਸਿੱਖ ਇਤਿਹਾਸਕਾਰਾ ਦਾ ਕਹਿਣਾ ਹੈ, ਕਿ ਇਹ ਤਬਦੀਲੀ ਔਰੰਗਜੇਬ ਦੇ ਮਨ ਵਿਚ "ਜਫ਼ਰਨਾਮਾ" ਪੜ੍ਹ ਕੇ ਆਈ ਜਿਸ ਵਿਚ ਸਤਿਗੁਰਾ ਨੇ ਉਸ ਦੇ ਪਾਪਾ ਦੀ ਘਿਨਾਉਣੀ ਤਸਵੀਰ ਖਿੱਚੀ ਸੀ ਤੇ ਇਸ ਦਾ ਇਕ ਮਹਾਪੁਰਸ ਵਲੋਂ ਆਉਣ ਕਰ ਕੇ ਉਸ ਦੇ ਮਨ ਤੇ ਦਿਲ ਉਤੇ ਬਹੁਤ ਅਸਰ ਪਿਆ ਸੀ।

ਇਹ ਅਸਧਾਰਣ ਚਿੱਠੀ ਸਤਿਗੁਰਾ ਨੇ ਆਪਣੇ ਦੋ ਸਿੱਖਾ - ਭਾਈ ਦਯਾ ਸਿੰਘ ਤੇ ਧਰਮ ਸਿੰਘ - ਦੇ ਹੱਥ ਬਾਦਸਾਹ ਨੂੰ ਦੱਖਣ ਵਿਚ ਭੇਜੀ। ਔਰੰਗਜੇਬ ਨੇ ਇੱਛਾ ਪਰਗਟ ਕੀਤੀ ਕਿ ਸਤਿਗੁਰੂ ਉਸਨੂੰ ਆ ਕੇ ਮਿਲਣ। ਖਰ ਇਸ ਤੋਂ ਪਹਿਲਾ ਕਿ ਦੋਵੇ ਮਿਲ ਸਕਦੇ, ਔਰੰਗਜੇਬ ਦਾ ਦੇਹਾਤ ਹੋ ਗਿਆ।

ਵਿਚਕਾਰਲੇ ਸਮੇ ਵਿਚ ਸਤਿਗੁਰਾ ਨੇ ਮਾਲਵਾ ਦੇ ਇਲਾਕੇ ਦਾ ਰਟਨ ਕੀਤਾ। ਮਾਝੇ ਦੇ ਕੁਝ ਚੌਧਰੀ ਸਿੱਖਾ ਨੇ ਆ ਕੇ ਸਤਿਗੁਰੂ ਨੂੰ ਬੇਨਤੀ ਕੀਤੀ ਕਿ ਉਨ੍ਹਾ ਨੂੰ ਗੁਰੂ ਨਾਨਕ ਦਾ ਅਮਨ ਤੇ ਸਾਤੀ ਦਾ ਰਾਹ ਮੁੜ ਫੜ ਲੈਣਾ ਚਾਹੀਦਾ ਹੈ। ਉਨ੍ਹਾ ਇਹ ਵੀ ਆਖਿਆ ਕਿ ਉਹ ਆਪ ਬਾਦਸਾਹ ਨਾਲ ਸੁਲ੍ਹਾ ਕਰਨ ਲਈ ਵਿਚੋਲੇ ਬਣਨ ਲਈ ਤਿਆਰ ਹਨ।'

ਪਰ ਸਤਿਗੁਰਾ ਨੇ ਉੱਤਰ ਦਿਤਾ, "ਮੇਰੀ ਲੜਾਈ ਆਪਣੇ ਲਈ ਨਹੀਂ, ਸਗੋਂ ਸਾਰੀ ਜਨਤਾ ਲਈ ਹੈ। ਮੈ ਲੋਕਾਈ ਨੂੰ ਜੁਲਮ ਦੇ ਅੱਗੇ ਨਿਹੱਥਾ ਛੱਡ ਕੇ ਆਪਣੀ ਜਾਨ ਬਚਾਉਣ ਲਈ ਸਮਝੌਤਾ ਨਹੀਂ ਕਰਾਗਾ। ਜੇ ਕੋਈ ਬੇਅਣਖੀ ਦਾ ਜੀਵਨ ਜੀਊਣਾ ਚਾਹੁੰਦਾ ਹੈ, ਪਾਪ ਨਾਲ ਸਮਝੌਤਾ ਕਰ ਕੇ ਜੀਏ, ਮੈਂ ਤਾ ਜਦ ਤੀਕ ਮੇਰੇ ਵਿਚ ਸਾਹ ਹੈ, ਅਜੇਹਾ ਕਦਾਚਿਤ ਨਹੀਂ ਕਰਾਗਾ ਤੇ ਨਾ ਹੀ ਉਹ ਸਿੱਖ ਕਰਨਗੇ ਜੋ ਮੇਰੇ ਰਾਹ ਉਤੇ ਚਲਣਾ ਚਾਹੁੰਦੇ ਹਨ।" ਇਹ ਚੌਧਰੀ ਮਾਯੂਸ ਹੋ ਕੇ ਘਰਾ ਨੂੰ ਮੁੜ ਗਏ, ਪਰ ਜਦ ਇਨ੍ਹਾ ਨੇ ਸਤਿਗੁਰੂ ਦੀ ਦ੍ਰਿੜ੍ਹਤਾ ਦਾ ਵਰਣਨ ਆਪਣੇ ਲੋਕਾ ਅਗੇ ਜਾ ਕੇ ਕੀਤਾ, ਤਾ ਸੈਕੜੇ ਹੀ ਸੂਰਬੀਰ ਮਾਈ ਭਾਗੋ ਦੀ ਅਗਵਾਈ ਹੇਠ ਗੁਰੂ ਲਈ ਆਪਣੀ ਜਾਨ ਨਿਛਾਵਰ ਕਰਨ ਲਈ ਸਨਧਬਧ ਹੋ ਘਰੋਂ ਚਲ ਪਏ। ਮਾਈ ਭਾਗੋ ਨੇ ਆਪ ਮਰਦਾ ਵਾਲਾ ਵੇਸ ਪਾ ਲਿਆ। ਉਸਨੂੰ ਵੇਖ ਕੇ ਮਰਦਾ ਨੂੰ ਐਨੀ ਸਰਮ ਆਈ, ਕਿ ਉਨ੍ਹਾ ਵਿਚੋ ਅਨੇਕਾ ਯੁੱਧ ਲਈ ਮੱਚ ਉਠੇ। ਇਨ੍ਹਾ ਵਿਚ ਕਈ ਅਜੇਹੇ ਵੀ ਸਨ, ਜੋ ਆਨੰਦਪੁਰ ਦੀ ਲੜਾਈ ਵਿਚ ਗੁਰੂ ਦਾ ਸਾਥ ਛੱਡ, ਬੇਦਾਵਾ ਲਿਖ ਕੇ ਦੇ ਆਏ ਸਨ।

ਹੁਣ ਗੁਰੂ ਸਾਹਿਬ ਨੂੰ ਪਤਾ ਲੱਗਾ ਕਿ ਵਜੀਰ ਖ਼ਾਨ ਸੂਬੇਦਾਰ ਸਰਹਿੰਦ ਦੀ ਅਗਵਾਈ ਵਿਚ ਇਕ ਤਕੜੀ ਮੁਗਲ ਫੌਜ ਉਨ੍ਹਾ ਦਾ ਪਿੱਛਾ ਕਰ ਰਹੀ ਸੀ, ਜਿਸ ਦੀ ਗਿਣਤੀ ਦਸ ਹਜਾਰ ਦੇ ਲੱਗਭਗ ਦੱਸੀ ਜਾਦੀ ਸੀ। ਇਸ ਲਈ ਉਹ ਖਿਦਰਾਣੇ ਦੀ ਢਾਬ ਵਲ ਚਲ ਪਏ। ਐਨੇ ਵਿਚ ਮਾਝੇ ਵਲੋਂ ਸਿੱਖ ਸੂਰਬੀਰਾ ਦਾ ਜੋ ਜੱਥਾ ਗੁਰੂ ਸਾਹਿਬ ਦੀ ਸਹਾਇਤਾ ਨੂੰ ਆ ਰਿਹਾ ਸੀ, ਉਸ ਦੀ ਟੱਕਰ ਇਸ ਵੈਰੀ-ਦਲ ਨਾਲ ਆਣ ਹੋਈ। ਸਿੱਖ ਦਲ ਦੀ ਗਿਣਤੀ ਲਤੀਫ ਵਰਗੇ ਇਤਿਹਾਸਕਾਰਾ ਨੇ ਬਾਰਾ ਹਜਾਰ ਦੇ ਲੱਗਭਗ ਦੱਸੀ ਹੈ, ਪਰ ਇਹ ਠੀਕ ਨਹੀਂ ਜਾਪਦੀ। ਸਿੱਖ ਇਤਿਹਾਸਕਾਰਾ ਨੇ ਇਸ ਦੀ ਗਿਣਤੀ ਇਸ ਤੋਂ ਕਿਤੇ ਘੱਟ, ਇਥੋਂ ਤੀਕ ਕਿ ਚਾਲ੍ਹੀ ਵੀ ਦੱਸੀ ਹੈ। ਇਹ ਵੀ ਠੀਕ ਨਹੀਂ ਹੋ ਸਕਦੀ। ਆਖਿਆ ਜਾਦਾ ਹੈ, ਕਿ ਮੁਗਲ ਫੌਜਾ ਦਾ ਧਿਆਨ ਆਪਣੇ ਵਲ ਖਿੱਚਣ ਤੇ ਗੁਰੂ ਵਲੋਂ ਹਟਾਉਣ ਲਈ ਸਿੱਖਾ ਨੇ ਆਪਣੇ ਚਾਦਰਿਆ ਨਾਲ ਝਾੜਾ ਬੂਟਿਆ ਨੂੰ ਦੂਰ ਦੂਰ ਤੀਕ ਢੱਕ ਦਿਤਾ। ਵੈਰੀ

ਨੂੰ ਭੁਲੇਖਾ ਪਿਆ ਕਿ ਸਿੱਖਾ ਦਾ ਕੋਈ ਬੜਾ ਭਾਰੀ ਦਲ ਉਸਦਾ ਰਾਹ ਮੱਲੀ ਬੈਠਾ ਹੈ, ਸੋ ਉਹ ਉਥੇ ਹੀ ਉਸ ਉਤੇ ਟੁਟ ਕੇ ਪੈ ਗਿਆ। ਘਮਸਾਨ ਦਾ ਯੁੱਧ ਹੋਇਆ, ਜਿਸ ਵਿਚ ਸਿੱਖ ਅਤਿਅੰਤ ਸੂਰਬੀਰਤਾ ਨਾਲ ਲੜੇ ਪਰ ਥੋੜ੍ਹੀ ਗਿਣਤੀ ਦੇ ਕਾਰਨ ਮੁਗਲਾ ਦੇ ਟਿੱਡੀ ਦਲ ਦਾ ਟਾਕਰਾ ਬਹੁਤੀ ਦੇਰ ਨਾ ਕਰ ਸਕੇ ਤੇ ਉਥੇ ਹੀ ਵੈਰੀ ਨੂੰ ਭਾਰੀ ਨੁਕਸਾਨ ਪਹੁੰਚਾ ਸਾਰੇ ਦੇ ਸਾਰੇ ਢੇਰ ਹੋ ਗਏ। ਵੈਰੀ-ਦਲ ਵੀ ਪਾਣੀ ਦੀ ਤਲਾਸ ਵਿਚ ਪਿੱਛੇ ਹੱਟ ਗਿਆ।

ਗੁਰੂ ਸਾਹਿਬ ਜੋ ਦੂਰ ਇਕ ਟਿੱਬੇ ਉਤੇ ਬੈਠੇ ਰੱਬ ਵਲੋ ਅਚਨਚੇਤੀ ਪੁਜੀ ਇਸ ਸਹਾਇਤਾ ਉਤੇ ਚਕ੍ਰਿਤ ਹੋ ਰਹੇ ਸਨ ਹੁਣ ਹੇਠਾ ਉਤਰੇ। ਰਾਤ ਦੇ ਹਨੇਰੇ ਵਿਚ, ਮਸਾਲ ਦੀ ਰੌਸਨੀ ਨਾਲ, ਕੁਝ ਸਾਥੀਆ ਸਮੇਤ ਉਹ ਸਹੀਦ ਹੋਏ ਸਿੰਘਾ ਦੇ ਮੂੰਹ ਸਿੰਵਾਣ ਰਹੇ ਸਨ। ਇਨ੍ਹਾ ਵਿਚੋ ਭਾਈ ਮਹਾ ਸਿੰਘ ਵਿਚ ਸਾਹ ਅਜੇ ਬਾਕੀ ਸੀ। ਸਤਿਗੁਰਾ ਨੇ ਉਸ ਦੇ ਮੂੰਹ ਵਿਚ ਪਾਣੀ ਚੋਇਆ ਤੇ ਉਸਦਾ ਸਿਰ ਆਪਣੀ ਗੋਦੀ ਵਿਚ ਲੈ ਕੇ ਬੋਲੇ, "ਤੁਸੀਂ ਦੋਹਾ ਜਹਾਨਾ ਵਿਚ ਸੁਰਖਰੂ ਹੋਏ ਹੋ। ਇਸ ਸਮੇ ਤੁਸੀਂ ਜਿਹੜਾ ਵਰ ਮੈਥੋਂ ਮੰਗਦੇ ਹੋ ਮੈ ਦੇਣ ਲਈ ਤਿਆਰ ਹਾ।"

ਮਹਾ ਸਿੰਘ ਸਿਸਕੀਆ ਲੈਂਦਾ ਹੋਇਆ ਬੋਲਿਆ 'ਜੇ ਤੁਠੇ ਹੋ, ਤਾ ਉਹ ਬੇਦਾਵੇ ਦਾ ਕਾਗਜ ਮੇਰੀਆ ਅੱਖਾ ਸਾਹਮਣੇ ਪਾੜ ਦਿਓ ਜੋ ਮੈ ਤੇ ਕੁਝ ਮੇਰੇ ਸਾਥੀ ਆਪ ਨੂੰ ਆਨੰਦਪੁਰ ਦੇ ਆਏ ਸਾ। ਉਹਦੀ ਲੱਜਿਆ ਨੂੰ ਅਸਾ ਅਜ ਆਪਣੇ ਲਹੂ ਨਾਲ ਧੋ ਸੁਟਿਆ ਹੈ।" ਸਤਿਗੁਰਾ ਨੇ ਆਪਣੀ ਜੇਬ ਵਿਚੋ ਉਹ ਬੇਦਾਵੇ ਦਾ ਪੱਤਰ ਕਢਿਆ ਤੇ ਉਸਨੂੰ ਉੱਥੇ ਹੀ ਮਹਾ ਸਿੰਘ ਦੀਆ ਅੱਖਾ ਅਗੇ ਚੀਰਾ ਚੀਰਾ ਕਰ ਸੁਟਿਆ। 'ਮੇਰਾ ਪੰਜ ਹਜਾਰੀ', "ਮੇਰਾ ਦਸ ਹਜਾਰੀ", ਆਖਦੇ ਉਹ ਹਰ ਸਿੱਖ ਸਹੀਦ ਦੇ ਮੱਥੇ ਉਤੇ ਪਿਆਰ ਦੇਦੇ ਤੇ ਉਸਨੂੰ ਅਸੀਸ ਤੇ ਵਰ ਬਖਸਦੇ ਗਏ। ਮਾਈ ਭਾਗੋ ਵਿਚ ਵੀ ਅਜੇ ਜਾਨ ਧੜਕਦੀ ਸੀ। ਉਸਨੂੰ ਉਥੋਂ ਉਠਾ ਕੇ ਪਿਛੇ ਕੈਂਪ ਵਿਚ ਲਿਜਾਇਆ ਗਿਆ ਤੇ ਦਵਾ-ਦਾਰੂ ਨਾਲ ਉਹ ਮੁੜ ਸੁਰਜੀਤ ਹੋ, ਕਿੰਨਾ ਚਿਰ ਪਿਛੋਂ ਤੀਕ ਸਤਿਗੁਰੂ ਦੀ ਹਜ਼ੂਰੀ ਵਿਚ ਰਹੀ। ਬਾਕੀ ਸਹੀਦਾ ਦਾ ਅਤਿ ਸਨਮਾਨ ਸਹਿਤ ਅੰਤਮ-ਸਸਕਾਰ ਕਰ ਦਿੱਤਾ ਗਿਆ। ਇਸੇ ਅਸਥਾਨ ਨੂੰ ਹੁਣ ਮੁਕਤਸਰ ਆਖਦੇ ਹਨ।[1]

ਹੁਣ ਗੁਰੂ ਸਾਹਿਬ ਤਲਵੰਡੀ ਸਾਬੋ (ਹੁਣ ਜਿਲਾ ਬਠਿੰਡਾ) ਨੂੰ ਤੁਰ ਪਏ। ਇੱਥੇ ਉਨ੍ਹਾ ਲਗਭਗ ਤਿੰਨ ਵਰ੍ਹੇ ਟਿਕਾਣਾ ਕੀਤਾ। ਇਸ ਅਸਥਾਨ ਨੂੰ ਅਜ ਕਲ੍ਹ ਦਮਦਮਾ ਸਾਹਿਬ ਆਖਿਆ ਜਾਂਦਾ ਹੈ। ਇੱਥੇ ਹੀ ਉਨ੍ਹਾ ਜਦ ਧੀਰਮਲ ਤੋਂ ਆਦਿ ਗ੍ਰੰਥ ਸਾਹਿਬ ਦੀ ਭਾਈ ਗੁਰਦਾਸ ਵਾਲੀ ਬੀੜ ਮੰਗੀ ਤਾ ਉਸਨੇ ਇਹ ਆਖ ਕੇ ਦੇਣੋਂ

---

1 ਜਿਨ੍ਹਾ ਚਾਲ੍ਹੀ ਮੁਕਤਿਆ ਦਾ ਜ਼ਿਕਰ ਅਰਦਾਸ ਵਿਚ ਆਉਂਦਾ ਹੈ, ਉਹ ਸਾਡੇ ਵਿਚਾਰ ਵਿਚ ਚਮਕੌਰ ਦੇ ਚਾਲ੍ਹੀ ਸਹੀਦ ਜਾ ਸੂਰਬੀਰ ਹਨ। ਮੁਕਤਸਰ ਵਿਚ ਇਸ ਤੋਂ ਕਿਤੇ ਵਧੀਕ ਸਿੰਘ ਸਹੀਦ ਹੋਏ ਜਾਪਦੇ ਹਨ। ਕਈਆ ਦਾ ਵਿਚਾਰ ਹੈ ਕਿ ਆਨੰਦਪੁਰ ਵਿਚੋਂ ਜਾਣ ਵਾਲੇ ਸਿੱਖਾ ਦੀ ਗਿਣਤੀ ਚਾਲ੍ਹੀ ਸੀ, ਜੋ ਇਸ ਯੁੱਧ ਵਿਚ ਸ਼ਹੀਦ ਹੋਏ ਤੇ ਉਨ੍ਹਾ ਨੂੰ ਹੀ ਚਾਲ੍ਹੀ ਮੁਕਤੇ ਆਖਿਆ ਗਿਆ ਹੈ।

ਨਾਹ ਕਰ ਦਿਤੀ ਕਿ ਜੇ ਗੁਰੂ ਐਨਾ ਹੀ ਮਹਾਨ ਯੋਗੀ ਤਪੱਸਵੀ ਤੇ ਅਗਮ ਨਿਗਮ ਦੀ ਜਾਣਨ ਵਾਲਾ ਹੈ ਤਾ ਆਪ ਕਿਉ ਨਹੀਂ ਲਿਖਵਾ ਲੈਂਦਾ? ਸਤਿਗੁਰਾ ਨੇ ਇਵੇ ਹੀ ਕੀਤਾ। ਭਾਈ ਮਨੀ ਸਿੰਘ ਨੂੰ ਉਨ੍ਹਾ ਸਾਰਾ ਆਦਿ ਗ੍ਰੰਥ ਆਦਿ ਤੋਂ ਅੰਤ ਤੀਕ ਲਿਖਵਾ ਦਿਤਾ, ਨਾਲ ਗੁਰੂ ਤੇਗ ਬਹਾਦਰ ਦੇ ਸਬਦ ਸਲੋਕ ਵੀ ਤੇ ਰਵਾਇਤ ਅਨੁਸਾਰ ਇਕ ਦੋਹਾ ਆਪਣਾ ਵੀ।[1] 'ਸੋ ਪੁਰਖ' ਦੇ ਸਿਰਲੇਖ ਹੇਠਾ ਚਾਰ ਸਬਦ ਵੀ ਨਿੱਤ-ਨੇਮ ਦਾ ਅੰਗ ਬਣਾ ਕੇ ਬੀੜ ਦੇ ਪਹਿਲਾ ਲਿਖਵਾ ਦਿਤੇ। ਇਸ ਨੂੰ ਦਮਦਮੇ ਵਾਲੀ ਬੀੜ ਆਖਦੇ ਹਨ। ਇਹੀ ਬੀੜ, ਆਖਿਆ ਜਾਦਾ ਹੈ ਅੰਤ ਤੀਕ ਗੁਰੂ ਸਾਹਿਬ ਦੇ ਨਾਲ ਰਹੀ ਤੇ ਗੁਰੂ ਪਦਵੀ ਇਸੇ ਨੂੰ ਬਖਸੀ ਗਈ।

ਇੱਥੇ ਉਨ੍ਹਾ ਨੂੰ ਆਪਣੀਆ ਦੋਵੇ ਪਤਨੀਆ (ਸੁੰਦਰੀ ਜੀ ਤੇ ਸਾਹਿਬ ਕੌਰ) ਵੀ ਆ ਮਿਲੀਆ। ਜਦ ਉਹਨਾ ਪੁੱਛਿਆ ਕਿ ਸਾਡੇ ਚਾਰੇ ਮਾਸੂਮ ਬੱਚੇ ਕਿੱਥੇ ਹਨ, ਤਾ ਸਤਿਗੁਰਾ ਨੇ ਜੁੜੀ ਸੰਗਤ ਵਲ ਇਸਾਰਾ ਕਰ ਕੇ ਕਿਹਾ

ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।
ਚਾਰ ਮੂਏ ਤੋ ਕਿਆ ਹੂਆ, ਜੀਵਤ ਕਈ ਹਜਾਰ।''

ਹੁਣ ਦੂਰ ਨੇੜੇ ਤੋ ਸੰਗਤਾ ਦਰਸਨਾ ਨੂੰ ਆਉਣ ਲੱਗੀਆ। ਮੁੜ ਆਨੰਦਪੁਰ ਵਾਲਾ ਸਮਾ ਇੱਥੇ ਆਣ ਬੱਝਾ। ਕਵੀ ਵੀ ਮੁੜ ਆਣ ਢੁਕੇ। ਸਤਿਗੁਰਾ ਨੇ ਕਾਫੀ ਕਾਵਿ-ਰਚਨਾ ਇਥੇ ਹੋਰ ਕੀਤੀ। ਟਰੰਪ ਦੇ ਆਖਣ ਅਨੁਸਾਰ ਇੱਥੇ ਕੋਈ ਇੱਕ ਲੱਖ ਵੀਹ ਹਜਾਰ ਪ੍ਰਾਣੀ ਅੰਮ੍ਰਿਤ ਛਕ ਕੇ ਸਿੰਘ ਸਜੇ। ਆਪਣੀਆ ਕਾਨਿਆ ਦੀਆ ਕਲਮਾ ਨੂੰ ਇਧਰ ਉਧਰ ਬਖੇਰਦੇ ਹੋਇ ਸਤਿਗੁਰਾ ਨੇ ਇਸ ਧਰਤੀ ਨੂੰ ਵਰ ਦਿਤਾ ਕਿ ਇਹ ਵਿਦਿਆ ਦਾ ਮਹਾਨ ਅਸਥਾਨ ਹੋਵੇਗੀ। ਇਸੇ ਲਈ ਇਸ ਨੂੰ ''ਗੁਰੂ ਕੀ ਕਾਸੀ ਕਿਹਾ ਜਾਦਾ ਹੈ। ਸਤਿਗੁਰਾ ਨੇ ਮਾਲਵੇ ਦੀ ਰੱਕੜ ਧਰਤੀ ਨੂੰ ਵੀ ਵਰ ਦਿੰਦਿਆ ਆਖਿਆ ''ਇੱਥੇ ਮੋਟੇ ਅਨਾਜ ਤੇ ਝਾੜ ਫੂਸ ਦੀ ਥਾ ਕਣਕ ਤੇ ਫਲਾ ਦੇ ਭੰਡਾਰ ਪੈਦਾ ਹੋਣਗੇ' ਅੱਜ ਇਵੇ ਹੀ ਹੋ ਰਿਹਾ ਹੈ।

ਤਿੰਨ ਵਰ੍ਹੇ ਇੱਥੇ ਰਹਿ ਕੇ ਸਤਿਗੁਰੂ ਹੁਣ ਰਾਜਪੂਤਾਨੇ ਤੇ ਦੱਖਣ ਦੇ ਦੌਰੇ ਉਤੇ ਜਾਣ ਲਈ ਤਿਆਰ ਹੋ ਪਏ। ਸਿੱਖ ਸੇਵਕਾ ਨੇ ਬਥੇਰਾ ਰੋਕਿਆ ਪਰ ਸਤਿਗੁਰਾ ਨੇ ਆਖਿਆ 'ਜਦ ਦੇਸ ਉਤੇ ਭੀੜਾ ਬਣੀ ਹੋਵੇ, ਮੈ ਆਪਣੇ ਸੁਖ-ਆਰਾਮ ਦਾ ਵਿਚਾਰ ਨਹੀਂ ਕਰ ਸਕਦਾ।'' ਕਈ ਇਤਿਹਾਸਕਾਰਾ ਦਾ ਕਹਿਣਾ ਹੈ ਕਿ ਗੁਰੂ ਸਾਹਿਬ ਦਾ ਪ੍ਰੋਗਰਾਮ ਹੁਣ ਰਾਜਪੂਤਾ ਤੇ ਮਰਹੱਟਿਆ ਨੂੰ ਆਪਣੀ ਅਗਵਾਈ ਹੇਠ ਧਰਮ-ਯੁੱਧ ਵਿਚ ਨਾਲ ਮਿਲਾਣ ਦਾ ਸੀ ਜੋ ਆਪੋ ਆਪਣੀ ਥਾਈ ਮੁਗਲ ਰਾਜ ਦੀ ਚੋਖੀ ਵਿਰੋਧਤਾ ਕਰ ਰਹੇ ਸਨ, ਪਰ ਤਾਕਤ ਖਿੰਡਰੀ ਹੋਣ ਕਰਕੇ ਵੈਰੀ ਉਨ੍ਹਾ ਦੋਹਾ ਤੇ ਭਾਰੂ ਸੀ। ਪਰ ਇਸ ਉਤੇ ਅਜੇ ਹੋਰ ਵਿਚਾਰ ਕਰਨ ਦੀ ਲੋੜ ਹੈ।

---

1 ਕਈ ਬੀੜਾ ਵਿਚ 'ਬਲ ਹੋਆ, ਬੰਧਨ ਛੁਟੇ' ਦੇ ਦੋਹੇ ਉਤੇ ਮਹਲਾ 10 ਲਿਖਿਆ ਹੈ। ਗੁਰੂ ਤੇਗ ਬਹਾਦਰ ਦੇ ਸਲੋਕ ਇਸ ਤੋਂ ਕੁਝ ਪੁਰਾਣੀਆ ਬੀੜਾ ਵਿਚ ਵੀ ਮਿਲਦੇ ਹਨ। (ਜਿਵੇਂ ਪਟਨਾ ਸਾਹਿਬ ਦੀ ਬੀੜ 1691 ਈਸਵੀ ਦੀ ਤੇ ਢਾਕੇ ਦੀ ਬੀੜ 1675 ਈਸਵੀ ਦੀ।)

# ਕਾਂਡ 9

'ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ।
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ।''

- ਕਬੀਰ

ਗੁਰੂ ਸਾਹਿਬ ਅਜੇ ਰਾਹ ਵਿਚ ਹੀ ਸਨ ਕਿ ਉਨ੍ਹਾ ਨੂੰ ਔਰੰਗਜੇਬ ਦੀ ਮੌਤ ਦੀ ਖਬਰ ਮਿਲੀ।[1] ਉਸਦਾ ਜਠੇਰਾ ਪੁੱਤਰ, ਬਹਾਦਰ ਸਾਹ (ਜਿਸ ਨੂੰ ਸਾਹ ਆਲਮ ਤੇ ਮੁਅੱਜਮ ਦਾ ਨਾਉ ਵੀ ਦਿੱਤਾ ਗਿਆ ਹੈ) ਤੇ ਜੋ ਸਾਹੀ ਤਖਤ ਦਾ ਕਾਨੂੰਨੀ ਵਾਰਿਸ ਸੀ, ਇਸ ਵੇਲੇ ਅਫਗਾਨਿਸਤਾਨ ਦਾ ਸੂਬੇਦਾਰ ਸੀ। ਉਸ ਦੀ ਗ਼ੈਰਹਾਜਰੀ ਦਾ ਲਾਭ ਉਠਾ ਕੇ ਉਸ ਦੇ ਛੋਟੇ ਭਾਈ, ਮੁਹੰਮਦ ਆਜਮ ਨੇ ਤਖਤ ਉਤੇ ਕਬਜ਼ਾ ਕਰ ਲਿਆ। ਬਹਾਦਰ ਸਾਹ ਜੋ ਇਸ ਵੇਲੇ ਪੰਜਾਬ ਵਿਚੋਂ ਮਾਰੋ ਮਾਰ ਕਰਦਾ ਲੰਘ ਰਿਹਾ ਸੀ, ਨੇ ਭਾਈ ਨੰਦ ਲਾਲ ਕਵੀ ਦੀ ਰਾਹੀਂ ਗੁਰੂ ਗੋਬਿੰਦ ਸਿੰਘ ਨੂੰ ਅਸੀਸ ਤੇ ਸਹਾਇਤਾ ਦੇਣ ਲਈ ਬੇਨਤੀ ਕੀਤੀ ਤੇ ਨਾਲ ਹੀ ਭਰੋਸਾ ਦਿਵਾਇਆ ਕਿ ਗੱਦੀ ਤੇ ਬੈਠਦੇ ਹੀ ਉਹ ਉਨ੍ਹਾ ਨਾਲ ਹੋਏ ਅਤਿਆਚਾਰਾ ਦਾ ਪੂਰਾ ਤੇ ਪੱਕਾ ਇਨਸਾਫ ਕਰੇਗਾ। ਫਾਰਸੀ ਅਰਬੀ ਦਾ ਵਿਦਵਾਨ ਤੇ ਕਵੀ ਨੰਦ ਲਾਲ (ਜਿਸ ਦਾ ਜਨਮ ਮੁਲਤਾਨ ਵਿਚ 1633 ਈਸਵੀ ਵਿਚ ਹੋਇਆ) ਸਾਹਜਾਦੇ ਦਾ ਮੀਰ ਮੁਨਸ਼ੀ ਰਹਿ ਚੁੱਕਾ ਸੀ। 1682 ਵਿਚ ਗੁਰੂ ਦਾ ਸਿੱਖ ਬਣਿਆ ਤੇ ਇਸ ਤੋਂ ਪਿੱਛੋਂ ਉਹ ਆਨੰਦਪੁਰ ਹੀ ਆ ਟਿਕਿਆ ਸੀ।

ਗੁਰੂ ਗੋਬਿੰਦ ਸਿੰਘ, ਜੋ ਕਿਸੇ ਧਰਮ, ਜਾਤੀ ਜਾ ਵਿਅਕਤੀ ਦੇ ਨਹੀਂ, ਸਗੋਂ ਇਕ ਨਿਜ਼ਾਮ ਦੇ ਵਿਰੁੱਧ ਸਨ, ਨੇ ਸਹਾਇਤਾ ਦੇਣੀ ਮੰਨ ਲਈ। ਉਨ੍ਹਾ ਨੇ ਬਹਾਦਰ ਸਾਹ ਦੀ ਵਿਚਾਰਾ ਦੀ ਵਿਸਾਲਤਾ ਬਾਰੇ ਬਹੁਤ ਕੁਝ ਸੁਣਿਆ ਹੋਇਆ ਸੀ। ਉਨ੍ਹਾ ਨੂੰ ਇਹ ਪਤਾ ਸੀ ਕਿ ਔਰੰਗਜ਼ੇਬ ਦੇ ਹੱਥੋਂ ਇਹ ਸਾਹਜਾਦਾ ਆਪ ਵੀ ਕਾਫੀ

---

1 ਕਈ ਸਿੱਖ ਇਤਿਹਾਸਕਾਰਾ ਦਾ ਕਹਿਣਾ ਹੈ ਕਿ ਸਤਿਗੁਰੂ ਪ੍ਰਚਾਰ ਲਈ ਨਹੀਂ, ਸਗੋਂ ਔਰੰਗਜ਼ੇਬ ਨੂੰ ਮਿਲਣ ਲਈ ਰਾਜਪੂਤਾਨੇ ਦੇ ਰਾਹ ਦੱਖਣ ਨੂੰ ਜਾ ਰਹੇ ਸਨ, ਭਾਵੇ ਅਜੇ ਉਨ੍ਹਾ ਨੂੰ ਆਪਣੀ ਚਿੱਠੀ ਦਾ ਉਤਰ ਨਹੀਂ ਸੀ ਮਿਲਿਆ। ਪਰ ਇਸ ਤੋਂ ਪਹਿਲਾਂ ਵੀ ਉਨ੍ਹਾ ਨੂੰ ਬਾਦਸਾਹ ਬੁਲਾ ਚੁਕਾ ਸੀ। (ਜਫਰਨਾਮਾ, 53-54) ਤੇ ਉਹ ਉਸ ਦੇ ਮਰਨ ਤੋਂ ਪਹਿਲਾ ਉਸ ਨਾਲ ਗੱਲ ਨਿਬੇੜ ਲੈਣਾ ਚਾਹੁੰਦੇ ਸਨ।

ਤਸੀਹੇ ਪਾ ਚੁਕਾ ਤੇ ਸੱਤ ਸਾਲ ਦੀ ਲੰਮੀ ਕੈਦ ਵੀ ਕੱਟ ਚੁਕਾ ਹੈ, ਇਸ ਲਈ ਉਸ ਦੀ ਜਾਤ ਉਤੇ ਭਰੋਸਾ ਕਰ ਲੈਣਾ ਕੋਈ ਵੱਡੀ ਭੁੱਲ ਨਹੀਂ ਹੋਵੇਗੀ[1] ਸੋ ਭਾਈ ਧਰਮ ਸਿੰਘ ਦੀ ਕਮਾਨ ਹੇਠ ਦੋ-ਢਾਈ ਸੌ ਚੋਣਵੇ ਫੌਜੀ ਸਤਿਗੁਰਾ ਨੇ ਬਹਾਦਰ ਸਾਹ ਦੀ ਸਹਾਇਤਾ ਲਈ ਭੇਜੇ। ਪਰ ਇਹ ਐਨੀ ਫੌਜੀ ਸਹਾਇਤਾ ਨਹੀਂ ਸੀ, ਜਿੰਨੀ ਇਖ਼ਲਾਕੀ ਸਹਾਇਤਾ ਸੀ। ਧੌਲਪੁਰ ਦੇ ਨੇੜੇ ਤਿੰਨ ਦਿਨ ਘਮਸਾਣ ਦਾ ਰਣ ਮਚਿਆ। ਜਿੱਤ ਬਹਾਦਰ ਸਾਹ ਦੀ ਹੋਈ। ਉਸਦਾ ਭਰਾ ਆਪਣੇ ਚੋਣਵੇ ਫੌਜੀ ਅਫਸਰਾ ਨਾਲ ਮਾਰਿਆ ਗਿਆ। ਉਸ ਦੀ ਫੌਜ ਖਿੰਡ ਪੁੰਡ ਗਈ। ਬਾਦਸਾਹ ਨੂੰ ਸਤਿਗੁਰਾ ਦੀ ਵੇਲੇ ਸਿਰ ਦਿਤੀ ਇਸ ਥੋੜ੍ਹੀ ਪਰ ਬਹੁਮੁੱਲੀ ਸਹਾਇਤਾ ਦੀ ਬੜੀ ਕ੍ਰਿੱਤਗਤਾ ਸੀ। ਸੋ ਉਸਨੇ ਉਨ੍ਹਾ ਨੂੰ ਆ ਕੇ ਮਿਲਣ ਦੀ ਬੇਨਤੀ ਕੀਤੀ। ਉਸਨੇ ਇਹ ਵੀ ਸੁਨੇਹਾ ਭੇਜਿਆ ਕਿ ਮੈ ਆਪ ਹਾਜਰ ਹੁੰਦਾ ਪਰ ਅਜੇਹਾ ਕਰਨ ਨਾਲ ਕਿਤੇ ਮੇਰੇ ਕੱਟੜ ਦਰਬਾਰੀ ਇਸ ਦਾ ਬੁਰਾ ਨਾ ਮਨਾਣ।

ਸਤਿਗੁਰਾ ਨੇ ਬਾਦਸਾਹ ਦਾ ਸੱਦਾ-ਪੱਤਰ ਪਰਵਾਨ ਕਰ ਲਿਆ। ਕਈ ਸਿੱਖਾ ਨੇ ਅਜੇਹਾ ਕਰਨ ਦੀ ਵਿਰੋਧਤਾ ਕੀਤੀ। ਉਨ੍ਹਾ ਦਾ ਵਿਚਾਰ ਸੀ ਕਿ ਬਾਦਸਾਹ ਕਿਤੇ ਸਤਿਗੁਰੂ ਨਾਲ ਆਪਣੇ ਪਿਤਾ ਦੀ ਤਰ੍ਹਾ ਹੀ ਧੋਖਾ ਨਾ ਕਰ ਰਿਹਾ ਹੋਵੇ। ਪਰ ਗੁਰੂ ਗੋਬਿੰਦ ਸਿੰਘ ਨੇ ਫ਼ਰਮਾਇਆ - "ਜੀਵਨ-ਮਰਨ ਪ੍ਰਭੂ ਦੇ ਹੱਥ ਹੈ। ਖਤਰੇ ਤੋਂ ਹਰ ਵੇਲੇ ਭੱਜੇ ਰਹਿਣਾ ਵੀ ਸੂਰਬੀਰਤਾ ਨਹੀਂ।" ਆਪਣੀ ਇਕ ਪਤਨੀ, ਸਾਹਿਬ ਕੌਰ ਨੂੰ ਨਾਲ ਲੈ ਉਹ ਆਗਰੇ ਨੂੰ ਚਲ ਪਏ ਜਿਥੇ ਬਾਦਸਾਹ ਨੇ ਆਪਣਾ ਡੇਰਾ ਜਾ ਜਮਾਇਆ ਸੀ। ਮਾਤਾ ਸੁੰਦਰੀ ਜੀ ਨੂੰ ਦਿੱਲੀ ਹੀ ਰਖਿਆ ਗਿਆ (ਤੀਜੀ ਦਾ 1701 ਈਸਵੀ ਵਿਚ ਦੇਹਾਤ ਹੋ ਚੁੱਕਾ ਸੀ)। ਰਾਹ ਵਿਚ ਮਥਰਾ ਤੇ ਬ੍ਰਿੰਦਾਬਨ ਵੀ ਠਹਿਰੇ ਤੇ ਲੋਕਾ ਨੂੰ ਧਰਮ-ਉਪਦੇਸ ਦਿਤਾ।

ਆਗਰੇ ਪੁੱਜਦੇ ਹੀ ਬਾਦਸਾਹ ਨੇ ਉਨ੍ਹਾ ਦਾ ਨਿੱਘਾ ਸਵਾਗਤ ਕੀਤਾ। ਇਕ ਧੁਖਧੁਖੀ ਸੱਠ ਹਜਾਰ ਰੁਪਏ ਦੀ ਕੀਮਤ ਦੀ ਤੇ ਇਕ ਸਿਰੋਪਾਉ ਨਜਰਾਨੇ ਵਜੋਂ

---

1 ਕਿਉ ਬਹਾਦਰ ਸਾਹ ਦੀ ਸਹਾਇਤਾ ਸਤਿਗੁਰਾ ਨੇ ਕੀਤੀ, ਇਸ ਦਾ ਕਾਰਣ ਜਿਵੇ ਕਿ ਉਪਰ ਦੱਸਿਆ ਗਿਆ ਹੈ, ਇਹੀ ਹੋ ਸਕਦਾ ਹੈ ਕਿ ਬਹਾਦਰ ਸਾਹ ਔਰੰਗਜ਼ੇਬ ਦੀਆ ਕੱਟੜ ਨੀਤੀਆ ਦਾ ਵਿਰੋਧੀ ਸੀ। ਜਿਥੇ ਉਸ ਦਾ ਬਾਪ ਸੁੰਨੀ ਮੁਸਲਮਾਨ ਸੀ, ਇਹ ਆਪ ਸਿਆ ਸੀ। ਸਿਆ ਤੇ ਸੂਫੀਆ ਦਾ ਗੁਰੂ-ਘਰ ਨਾਲ ਨਿੱਘਾ ਸੰਬੰਧ ਰਿਹਾ ਹੈ, ਜਿਵੇਂ ਸਾਈ ਮੀਆ ਮੀਰ ਤੇ ਦਾਰਾ ਸਿਕੋਹ ਦਾ। ਦੱਖਣ ਦੇ ਸਾਹੀ ਘਰਾਣਿਆ ਨਾਲ ਜੰਗ ਕਰਦਾ ਹੋਇਆ ਬਹਾਦਰ ਸਾਹ ਨਾਲ ਦੇ ਨਾਲ ਔਰੰਗਜੇਬ ਦੀ ਉਨ੍ਹਾ ਨਾਲ ਸੁਲ੍ਹਾ ਸਫ਼ਾਈ ਕਰਨ ਦੀ ਗੱਲ ਵੀ ਕਰਦਾ ਰਿਹਾ। ਇਹ ਚਿੱਠੀਆ ਫੜੀਆ ਗਈਆ ਤੇ ਔਰੰਗਜੇਬ ਨੇ ਉਸ ਨੂੰ ਸੱਤ ਸਾਲ ਲਈ ਕੈਦ ਕਰ ਦਿਤਾ। ਜਦ ਬਾਦਸਾਹ ਬਣ ਕੇ ਉਸ ਨੇ ਲਾਹੌਰ ਵਿਚ ਸੁੰਨੀ ਖੁਤਬੇ ਦੀ ਥਾ ਸਿਆ ਖੁਤਬਾ ਪੜ੍ਹੇ ਜਾਣ ਦਾ ਐਲਾਨ ਕੀਤਾ ਤਾ ਸੁੰਨੀਆ ਨੇ ਇਸ ਦਾ ਵਿਰੋਧ ਕੀਤਾ। ਬਾਦਸਾਹ ਨੇ ਦਰਿਆ-ਦਿਲੀ ਵਿਖਾ ਕੇ ਆਪਣਾ ਹੁਕਮ ਵਾਪਸ ਲੈ ਲਿਆ। ਉਸ ਨੂੰ ਦਰਵੇਸ ਬਾਦਸਾਹ ਕਿਹਾ ਜਾਦਾ ਸੀ ਤੇ ਉਸ ਨੂੰ ਧਾਰਮਕ ਆਗੂਆ ਦੀ ਸੰਗਤ ਤੇ ਫ਼ਿਲਾਸਫ਼ੀ ਤੇ ਧਾਰਮਕ ਕਾਨੂੰਨ ਉਤੇ ਬਹਿਸ ਕਰਨ ਦਾ ਅਕਬਰ ਵਾਗ ਹੀ ਚਾਉ ਸੀ। ਲਾਹੌਰ ਦਾ 'ਸਾਹ ਆਲਮੀ" ਦਰਵਾਜ਼ਾ ਲੋਕਾ ਵਲੋਂ ਉਸੇ ਦੀ ਯਾਦ ਵਿਚ ਬਣਾਇਆ ਗਿਆ ਸੀ।

ਭੇਟ ਕੀਤਾ ਤੇ ਉਨ੍ਹਾ ਨੂੰ ਸਾਹੀ ਰਿਵਾਜ ਦੇ ਵਿਰੁਧ ਇਹ ਖੁਲ੍ਹ ਦਿਤੀ ਕਿ ਉਹ ਜਦ ਵੀ ਚਾਹੁਣ, ਪੰਜ ਸਨਧਬਧ ਸੇਵਕਾ ਸਮੇਤ ਸਾਹੀ ਦਰਬਾਰ ਵਿਚ ਆ ਸਕਦੇ ਹਨ। ਰਿਵਾਜ ਦੇ ਵਿਰੁਧ, ਉਨ੍ਹਾ ਨੇ ਸਹਿਨਸਾਹ ਦੀ ਦਿਤੀ ਖਿੱਲਤ ਨੂੰ ਵੀ ਨਹੀਂ ਚੁੱਕਿਆ ਸਗੋ ਇਕ ਸੇਵਕ ਤੋਂ ਚੁਕਾ ਕੇ ਬਾਹਰ ਆਏ। ਸਤਿਗੁਰਾ ਨੂੰ ਬਾਦਸਾਹ ਨੇ ਕੁਝ ਚਿਰ ਆਪਣਾ ਪ੍ਰਾਹੁਣਾ ਰਖਣ ਲਈ ਬੇਨਤੀ ਕੀਤੀ ਜੋ ਉਨ੍ਹਾ ਨੇ ਪਰਵਾਨ ਕਰ ਲਈ।[1] ਸਤਿਗੁਰਾ ਦਾ ਵਿਚਾਰ ਸੀ ਕਿ ਮੌਕਾ ਮਿਲਣ ਤੇ ਉਹ ਸਿੱਖਾ ਨਾਲ ਹੋਏ ਅਤਿਆਚਾਰਾ ਨਾਲ ਬਾਦਸਾਹ ਨੂੰ ਜਾਣੂ ਕਰਾ ਕੇ ਦੋਸੀਆ ਨੂੰ, ਖਾਸ ਕਰ ਵਜੀਰ ਖਾਨ, ਸੂਬਾ ਸਰਹਿੰਦ ਨੂੰ ਦੰਡ ਦਿਵਾਣਗੇ ਤਾ ਜੋ ਦੇਸ ਵਿਚ ਸਨਮਾਨ ਭਰਿਆ ਜੀਊਣਾ ਸੰਭਵ ਹੋ ਸਕੇ।

ਬਾਦਸਾਹ ਦੇ ਨਾਲ ਐਨੀ ਨੇੜ ਕਈ ਦਰਬਾਰੀਆ ਨੂੰ ਸੁਖਾਵੀਂ ਨਾ ਜਾਪੀ। ਸਰਹਿੰਦ ਦੇ ਇਕ ਸੱਯਦ ਨੇ ਇਕ ਦਿਨ ਭਰੇ ਦਰਬਾਰ ਵਿਚ ਗੁਰੂ ਸਾਹਿਬ ਦੀ ਨਮੋਸੀ ਕਰਨ ਦਾ ਮਤਾ ਪਕਾਇਆ। ਸਰਹਿੰਦ ਕਾਫੀ ਚਿਰ ਤੋਂ ਇਸਲਾਮ ਦੇ ਕੱਟਰਪੰਥੀ ਧਾਰਮਕ ਆਗੂਆ ਦਾ ਗੜ੍ਹ ਚਲਾ ਆਦਾ ਸੀ। ਇਹ ਵੀ ਹੋ ਸਕਦਾ ਹੈ ਕਿ ਸਰਹਿੰਦ ਦੇ ਸੂਬੇਦਾਰ ਨੇ ਆਪਣੇ ਹੀ ਕਿਸੇ ਦਰਬਾਰੀ ਮੇਲੀ ਗੇਲੀ ਨੂੰ ਅਜੇਹਾ ਕਰਨ ਤੇ ਉਕਸਾਇਆ ਹੋਵੇ।

ਸੱਯਦ ਬੋਲਿਆ - "ਮਹਾਰਾਜ! ਅਸਾ ਗੁਰੂ ਨਾਨਕ ਦੇ ਘਰਾਣੇ ਦੀ ਬਹੁਤ ਮਹਿਮਾ ਸੁਣੀ ਹੈ। ਪਰ ਅਸੀਂ ਵਲੀ ਤੇ ਪੀਰ ਉਹਨੂੰ ਮੰਨਦੇ ਹਾ ਜੋ ਕੋਈ ਕਰਾਮਾਤ ਕਰ ਕੇ ਵਿਖਾਵੇ! ਕੀ ਹਜ਼ੂਰ ਵੀ ਸਾਨੂੰ ਕਿਸੇ ਕਰਾਮਾਤ ਨਾਲ ਅਚੰਭਿਤ ਕਰਨਗੇ?"

ਸਤਿਗੁਰੂ ਉਸ ਦੀ ਮੰਦ-ਭਾਵਨਾ ਨੂੰ ਤਾੜ ਗਏ ਤੇ ਬੜੀ ਗੰਭੀਰਤਾ ਨਾਲ ਬੋਲੇ - "ਸਹਿਨਸਾਹ ਬਹਾਦਰ ਸਾਹ ਖੁਦ ਇਕ ਕਰਾਮਾਤ ਹਨ। ਜਦ ਚਾਹੁਣ ਕਿਸੇ ਵਡੇ ਤੋਂ ਵਡੇ ਨੂੰ ਨੀਚਾ ਵਿਖਾ ਦੇਣ ਤੇ ਨੀਵੇ ਨਿਤਾਣੇ ਨੂੰ ਉੱਚੀ ਤੇ ਉੱਚੀ ਪਦਵੀ ਬਖਸ ਦੇਣ। ਕੀ ਇਹ ਕਰਾਮਾਤ ਨਹੀਂ?"

---

1 ਇਸ ਘਟਨਾ ਨੂੰ ਮੁਹੰਮਦ ਲਤੀਫ ਵਰਗੇ ਮੁਸਲਮਾਨ ਇਤਿਹਾਸਕਾਰਾ ਨੇ ਸਤਿਗੁਰਾ ਦਾ ਬਾਦਸਾਹ ਦੀ ਫੌਜ ਵਿਚ ਇਕ ਅਫ਼ਸਰ ਵਾਗ ਭਰਤੀ ਹੋ ਜਾਣਾ ਲਿਖਿਆ ਹੈ। ਪਰ "ਤਾਰੀਖਿ ਬਹਾਦੁਰ ਸਾਹੀ" ਵਿਚ ਸਾਫ ਲਿਖਿਆ ਹੈ ਕਿ "ਗੁਰੂ ਨਾਨਕ ਦੀ ਗੱਦੀ ਦਾ ਵਾਰਸ ਗੁਰੂ ਗੋਬਿੰਦ ਸਾਹੀ ਕੈਂਪ ਦੇ ਕੁਝ ਚਿਰ ਨਾਲ ਰਿਹਾ। ਉਹ ਜਿਥੇ ਵੀ ਜਾਦਾ ਸੀ, ਹਰ ਤਰ੍ਹਾ ਦੀ ਲੋਕਾਈ ਖਾਸ ਕਰ ਧਾਰਮਕ ਕੱਟਰ-ਪੰਥੀਆ ਨੂੰ ਆਪਣੀ ਵੰਨਗੀ ਦਾ ਉਪਦੇਸ ਦੇਦਾ ਰਹਿੰਦਾ ਸੀ।" ਕਿਸੀ ਸਾਹੀ ਮੁਲਾਜਮ ਤੋਂ ਇਹ ਆਸੰ ਕਿਵੇਂ ਹੋ ਸਕਦੀ ਸੀ?
ਸਰ ਜਾਦੂ ਨਾਥ ਸਰਕਾਰ ਨੇ ਵੀ ਆਪਣੀ ਪੁਸਤਕ "ਔਰੰਗਜੇਬ" ਵਿਚ ਲਿਖਿਆ ਹੈ "ਆਖਿਆ ਜਾਦਾ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਬਹਾਦਰ ਸਾਹ ਦੀ ਸੈਨਿਕ ਸਹਾਇਤਾ ਤਖਤ ਲੈਣ ਲਈ ਕੀਤੀ ਤੇ ਬਾਦਸਾਹ ਨੇ ਆਗਰੇ ਵਿਚ ਉਨ੍ਹਾ ਦਾ ਬੜਾ ਸਨਮਾਨ ਕੀਤਾ ਤੇ ਉਨ੍ਹਾ ਨੂੰ ਰਾਜਪੂਤਾਨੇ ਤੇ ਦੱਖਣ ਨਾਲ ਜਾਣ ਲਈ ਪ੍ਰੇਰਿਆ। ਸਤਿਗੁਰੂ ਦੇ ਤਿੰਨ ਸੌ ਘੋੜ ਸਵਾਰਾ ਨਾਲ ਉਸ ਦੇ ਨਾਲ 1707 ਈਸਵੀ ਵਿਚ ਕੁਝ ਚਿਰ ਰਹੇ। ਨਾਦੇੜ ਜਾ ਕੇ ਉਨ੍ਹਾ ਦਾ ਨਖੇੜਾ ਹੋ ਗਿਆ।"

'ਜ਼ਰੂਰ ਹੈ ਹਜ਼ੂਰ, ਪਰ ਅਸੀਂ ਉਹ ਕਰਾਮਾਤ ਆਪ ਤੋਂ ਵੇਖਣੀ ਚਾਹੁੰਦੇ ਹਾਂ, ਜੋ ਪੀਰ, ਵਲੀ ਤੇ ਔਲੀਆ ਕਰਦੇ ਆਏ ਹਨ।

ਸਤਿਗੁਰਾਂ ਨੇ ਸੋਨੇ ਦੀ ਇਕ ਮੁਹਰ ਧਰਤੀ ਉਤੇ ਸੁੱਟੀ ਤੇ ਆਖਿਆ - 'ਇਹ ਵੀ ਤਾਂ ਇਕ ਕਰਾਮਾਤ ਹੈ। ਲੋਕਾਂ ਦਾ ਈਮਾਨ ਵਟਾ ਸੁਟਦੀ ਹੈ। ਜੋ ਚਾਹੇ ਤੇ ਜਿਸ ਨੂੰ ਚਾਹੇ ਖ਼ਰੀਦ ਸਕਦੀ ਹੈ।''

'ਹਜ਼ੂਰ ਨੇ ਸਾਡਾ ਭਾਵ ਨਹੀਂ ਸਮਝਿਆ ''ਅਸੀਂ ਕਿਸੇ ਰੱਬੀ, ਅਣਹੋਈ, ਅਦਭੁੱਤ ਲੀਲ੍ਹਾ ਨੂੰ ਕਰਾਮਾਤ ਆਖਦੇ ਹਾਂ। ਉਹ ਅੱਜ ਅਸੀਂ ਜਨਾਬ ਤੋਂ ਵੇਖਣਾ ਚਾਹੁੰਦੇ ਹਾਂ।''

ਸਤਿਗੁਰਾਂ ਨੇ ਬਿਜਲੀ ਦੀ ਫੁਰਤੀ ਨਾਲ ਆਪਣੀ ਤਲਵਾਰ ਮਿਆਨ ਵਿਚੋਂ ਕੱਢੀ ਤੇ ਕੜਕ ਕੇ ਬੋਲੇ - ''ਜਿਹੜਾ ਦਲੀਲ ਨਾਲ ਨਾ ਮੰਨੇ, ਉਸਨੂੰ ਮੇਰੀ ਇਹ ਭਗੌਤੀ ਉਹ ਚਮਤਕਾਰੀ ਕਰਾਮਾਤ ਕਰ ਕੇ ਵਿਖਾ ਸਕਦੀ ਹੈ ਕਿ ਮਨੁੱਖ ਚਕ੍ਰਿਤ ਰਹਿ ਜਾਏ।''

ਸਾਰੇ ਦਰਬਾਰ ਵਿਚ ਸੱਨਾਟਾ ਛਾ ਗਿਆ। ਬਾਦਸਾਹ ਦੇ ਸਾਹਮਣੇ ਤਲਵਾਰ ਕੱਢ ਕੇ ਲਲਕਾਰਨਾ ਤਾਂ ਕਿਤੇ ਰਿਹਾ ਤਲਵਾਰ ਲਿਆਣੀ ਹੀ ਜੁਰਮ ਸੀ। ਬਾਦਸਾਹ, ਜੋ ਇਸ ਵਾਰਤਾਲਾਪ ਨੂੰ ਬੜੀ ਦਿਲਚਸਪੀ ਨਾਲ ਸੁਣ ਰਿਹਾ ਸੀ। ਝਟ ਗੰਭੀਰ ਹੋ ਗਿਆ। ਉਸਨੇ ਸਤਿਗੁਰਾਂ ਅੱਗੇ ਤਰਲਾ ਕੀਤਾ ਨਹੀਂ ਨਹੀਂ ਜਨਾਬੇ ਵਾਲਾ ਬੁਰਾ ਨਾ ਮਨਾਣ। ਆਪ ਦੀ ਸਾਨ ਵਿਚ ਜੇ ਗੁਸਤਾਖੀ ਹੋਈ ਉਸ ਲਈ ਮੈਂ ਖੁਦ ਖਿਮਾਂ ਦਾ ਜਾਚਕ ਹਾਂ।'

ਇਕ ਦਿਨ ਬਾਦਸਾਹ ਨੇ ਵਿਚਾਰ-ਚਰਚਾ ਕਰਦਿਆਂ ਆਖਿਆ ''ਅਸੀਂ ਸਮਝਦੇ ਹਾਂ ਜਿਸ ਕਿਸੇ ਨੇ ਵੀ ਨਰਕ ਤੋਂ ਛੁਟਕਾਰਾ ਪਾਉਣਾ ਹੋਵੇ ਉਸ ਲਈ ਇਹੀ ਉਚਿਤ ਹੈ ਕਿ ਉਹ ਇਸਲਾਮ ਕਬੂਲ ਕਰ ਲਵੇ। ਆਪ ਦਾ ਇਸ ਸੰਬੰਧੀ ਕੀ ਵਿਚਾਰ ਹੈ?'' ਸਤਿਗੁਰੂ ਬੋਲੇ , 'ਬਾਦਸਾਹ ਸਲਾਮਤ, ਕਿਸੇ ਸਿੱਕੇ ਦੀ ਕੀਮਤ ਉਸ ਦੀ ਉਪਰਲੀ ਮੁਹਰ ਵਿਚ ਨਹੀਂ ਹੁੰਦੀ, ਧਾਤ ਦੇ ਖ਼ਾਲਸ ਹੋਣ ਵਿਚ ਹੁੰਦੀ ਹੈ। ਮੇਰੇ ਲਈ ਕਾਫਿਰ ਓਹੀ ਹੈ, ਜੋ ਰੱਬ ਨੂੰ ਨਾ ਮੰਨੇ। ਪਰ ਰੱਬ ਨੂੰ ਜੋ ਮੰਨੇ, ਉਸਨੂੰ ਮੈਂ ਕੇਵਲ ਉਸ ਦੇ ਬਾਹਰਲੇ ਭੇਖ ਕਰ ਕੇ ਬਿਗਾਨਾ ਨਹੀਂ ਸਮਝਦਾ। ਰੱਬ ਵੀ ਅੰਦਰਲੀ ਭਾਵਨਾ ਦਾ ਇੱਛਕ ਹੈ। ਇਸੇ ਉਤੇ ਨਰਕ-ਸੁਰਗ ਦਾ ਵੀ ਨਿਬੇੜਾ ਹੁੰਦਾ ਹੈ।'

ਅੰਤ ਇਕ ਦਿਨ ਸਤਿਗੁਰਾਂ ਨੇ ਬਾਦਸਾਹ ਨੂੰ ਉਹ ਮੰਗ ਵੀ ਕਹਿ ਸੁਣਾਈ ਜੋ ਉਨ੍ਹਾਂ ਦੇ ਦਿਲ ਵਿਚ ਕਾਫੀ ਚਿਰ ਤੋਂ ਰੜਕ ਰਹੀ ਸੀ। ਉਹ ਸੀ ਸੂਬੇਦਾਰ ਸਰਹਿੰਦ ਦਾ ਉਨ੍ਹਾਂ ਦੇ ਹਵਾਲੇ ਕੀਤਾ ਜਾਣਾ ਤਾਂ ਜੋ ਉਹ ਮਾਸੂਮ ਬੱਚਿਆਂ ਦੇ ਕਾਤਲ ਨੂੰ ਉਸ ਦੇ ਕੀਤੇ ਦੀ ਸਜ਼ਾ ਆਪ ਦੇ ਸਕਣ। ਇਹ ਇਕ ਤਰ੍ਹਾਂ ਬਾਦਸਾਹ ਦੀ ਨੀਅਤ ਦੀ ਵੀ ਪਰਖ ਸੀ। ਬਾਦਸਾਹ ਠਠੰਬਰ ਜਿਹਾ ਗਿਆ। ਪਰ ਉਸਨੇ ਨਾਂਹ ਵੀ ਨਾ ਕੀਤੀ। ਕੇਵਲ ਇਹ ਹੀ ਆਖਿਆ ਕਿ ਉਸਦਾ ਰਾਜ ਰਤਾ ਪੱਕਾ

ਹੋ ਲਵੇ ਤੇ ਉਹ ਵਰ੍ਹਾ ਕੁ ਹੋਰ ਠਹਿਰ ਜਾਣ ਤਾਂ ਉਹ ਇਸ ਉਤੇ ਯੋਗ ਵਿਚਾਰ ਕਰ ਸਕੇਗਾ। ਉਸਨੇ ਸਤਿਗੁਰਾਂ ਨੂੰ ਆਪਣੇ ਨਾਲ ਰਾਜਪੂਤਾਨੇ ਨੂੰ ਚਲਣ ਲਈ ਮੁੜ ਸੱਦਾ ਦਿਤਾ ਜਿਥੇ ਉਹ ਕਛਵਾਹਾਂ ਦੀ ਬਗ਼ਾਵਤ ਨੂੰ ਦਬਾਣ ਜਾ ਰਿਹਾ ਸੀ। ਸਤਿਗੁਰਾਂ ਨੇ ਇਹ ਜਾਣ ਕੇ ਕਿ ਐਨੀ ਛੇਤੀ ਬਾਦਸ਼ਾਹ ਨਾਲੋਂ ਤੋੜ ਲੈਣੀ ਵੀ ਠੀਕ ਨਹੀਂ ਹੋਵੇਗੀ ਉਨ੍ਹਾਂ ਦੇ ਪਿੱਛੇ ਉਸਨੂੰ ਆ ਮਿਲਣ ਦੀ ਪਰਵਾਨਗੀ ਦੇ ਦਿਤੀ।

ਸਤਿਗੁਰੂ ਕੁਝ ਚਿਰ ਹੋਰ ਆਗਰੇ ਠਹਿਰੇ। ਇਥੇ ਸਵੇਰੇ ਸ਼ਾਮ ਦੀਵਾਨ ਸਜਦੇ ਤੇ ਲੋਕਾਂ ਨੂੰ ਉਹ ਧਰਮ ਉਤੇ ਦ੍ਰਿੜ੍ਹ ਰਹਿਣ ਦਾ ਉਪਦੇਸ਼ ਦੇਂਦੇ। ਬਾਦਸ਼ਾਹ ਨੇ ਜੈਪੁਰ ਨੂੰ ਕੂਚ ਕਰ ਦਿਤਾ। ਛੇਤੀ ਹੀ ਸਤਿਗੁਰੂ ਵੀ ਉਸਨੂੰ ਰਾਹ ਵਿਚ ਜਾ ਮਿਲੇ ਤੇ ਚਿਤੌੜ ਤੇ ਜੋਧਪੁਰ ਦਾ ਦੌਰਾ ਉਨ੍ਹਾਂ ਉਸ ਦੇ ਨਾਲ ਹੀ ਕੀਤਾ। ਇਥੋਂ ਦੇ ਰਾਜਪੂਤ ਰਾਜਿਆਂ ਨੇ ਵੀ ਸਤਿਗੁਰਾਂ ਦਾ ਨਿੱਘਾ ਸਵਾਗਤ ਕੀਤਾ ਤੇ ਆਪੋ ਵਿਚ ਦੁਵੱਲੀ ਵਾਰਤਾਲਾਪ ਵੀ ਹੋਈ। ਇਥੋਂ ਹੁਣ ਬਾਦਸ਼ਾਹ ਨੇ ਦੱਖਣ ਨੂੰ ਚਾਲੇ ਪਾਏ ਕਿਉਂਕਿ ਉਸ ਦੇ ਭਰਾ ਕਾਮ ਬਖਸ਼ ਨੇ ਬਗਾਵਤ ਕਰ ਦਿਤੀ ਸੀ। ਸਤਿਗੁਰਾਂ ਨੇ ਬਾਦਸ਼ਾਹ ਨੂੰ ਅਜੇ ਵੀ ਕੁਝ ਮੌਕਾ ਹੋਰ ਦੇਣ ਲਈ ਉਸ ਦੀ ਬੇਨਤੀ ਤੇ ਉਸ ਦੇ ਨਾਲ ਜਾਣਾ ਪਰਵਾਨ ਕਰ ਲਿਆ। ਬੁਰਹਾਨਪੁਰ ਪੁਜੇ ਤਾਂ ਇਕ ਸਿੱਖ ਨੇ ਉਨ੍ਹਾਂ ਦੀ ਆਵੰਦ ਦਾ ਸੁਣ ਕੇ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਮੇਰੇ ਨਵੇਂ ਗ੍ਰਿਹਿ ਵਿਚ ਆਪ ਪਰਵੇਸ਼ ਕਰੋ। ਇਹ ਮੈਂ ਤੁਸਾਂ ਲਈ ਬਣਾਇਆ ਹੈ। ਬਾਦਸ਼ਾਹ ਅੱਗੇ ਤੁਰ ਚੁਕਾ ਸੀ। ਪਿਛੋਂ ਨਾਦੇੜ ਵਿਚ ਸਤਿਗੁਰੂ ਉਸਨੂੰ ਜਾ ਮਿਲੇ। ਇਸ ਵੇਲੇ ਦੋ ਤਿੰਨ ਸੌ ਘੋੜ ਸਵਾਰ ਉਨ੍ਹਾਂ ਦੇ ਨਾਲ ਸਨ ਪਰ ਉਨ੍ਹਾਂ ਬਾਦਸ਼ਾਹ ਦੀ ਕਿਸੇ ਲੜਾਈ ਵਿਚ ਭਾਗ ਨਹੀਂ ਲਿਆ ਸੀ।

ਨਾਦੇੜ ਪਹੁੰਚ ਕੇ ਉਹ ਮਾਧੋਦਾਸ ਬੈਰਾਗੀ ਦੇ ਘਰ ਗਏ। ਬੈਰਾਗੀ ਦਾ ਨਾਂ ਜਾਦੂ-ਟੂਣੇ ਲਈ ਬਹੁਤ ਪ੍ਰਸਿੱਧ ਸੀ ਤੇ ਉਸਨੂੰ ਕਰਾਮਾਤੀ ਪੁਰਸ਼ ਮੰਨਿਆ ਜਾਂਦਾ ਸੀ। ਉਸ ਦੀ ਗ਼ੈਰ-ਹਾਜ਼ਰੀ ਵਿਚ ਸਤਿਗੁਰੂ ਉਸ ਦੇ ਪਲੰਘ ਉਤੇ ਜਾ ਬਿਰਾਜੇ। ਇਸ ਬਾਰੇ ਇਹ ਮਸ਼ਹੂਰ ਸੀ ਕਿ ਜੋ ਕੋਈ ਉਸ ਦੇ ਪਲੰਘ ਉਤੇ ਬੈਠੇ ਭੁੰਜੇ ਆ ਡਿੱਗਦਾ ਹੈ। ਸਤਿਗੁਰਾਂ ਨੇ ਉਸ ਦੇ ਵਾੜੇ ਵਿਚ ਬਧੇ ਇਕ ਬੱਕਰੇ ਨੂੰ ਵੀ ਝਟਕਾ ਕੇ ਆਪਣੀ ਉਦਰ-ਪੂਰਨਾ ਕੀਤੀ। ਜਦ ਮਾਧੋਦਾਸ ਮੁੜ ਕੇ ਘਰ ਆਇਆ ਤਾਂ ਉਹ ਸਤਿਗੁਰਾਂ ਦਾ ਚਿਹਰੇ ਦਾ ਜਲਾਲ ਵੇਖ ਕੇ ਦੰਗ ਰਹਿ ਗਿਆ। ਉਸਨੂੰ ਇਹ ਵੀ ਅਚੰਭਾ ਹੋਇਆ ਕਿ ਉਸਦਾ ਜਾਦੂ ਉਨ੍ਹਾਂ ਉਤੇ ਕਾਰਗਰ ਨਹੀਂ ਸੀ ਹੋਇਆ ਤੇ ਉਹ ਜਿਉਂ ਦੇ ਤਿਉਂ ਉਸ ਪਲੰਘ ਉਤੇ ਅਡੋਲ ਬੈਠੇ ਸਨ। ਬੱਕਰੇ ਦੇ ਝਟਕੇ ਦਾ ਸੁਣ ਕੇ ਤਾਂ ਉਸਦਾ ਮਨ ਕ੍ਰੋਧ ਨਾਲ ਭੱਖ ਉਠਿਆ ਤੇ ਉਸਨੇ ਇਧ ਤਰ੍ਹਾਂ ਉਸ ਦੇ ਧਾਰਮਕ ਜਜ਼ਬਿਆਂ ਨੂੰ ਖੇਦ ਪਹੁੰਚਾਣ ਦਾ ਕਾਰਣ ਪੁੱਛਿਆ। ਸਤਿਗੁਰਾਂ ਨੇ ਉੱਤਰ ਦਿਤਾ ਕਿ ਉਹ ਬਹੁਤ ਥਕੇ ਹੋਏ ਸਨ ਤੇ ਇਕ ਸਾਧੂ ਦੀ ਕੁਟੀਆ ਵੇਖ ਕੇ ਜਿਸ ਦੀ ਨਰਮ-ਦਿਲੀ ਦਾ ਬੜਾ ਚਰਚਾ ਸੀ, ਉਹ ਇਥੇ ਹੀ ਬਿਸਰਾਮ ਕਰਨ ਲਈ ਠਹਿਰ ਗਏ ਤੇ ਜੋ ਕੁਝ ਇਥੇ ਮਿਲਿਆ ਉਸੇ ਨਾਲ ਉਨ੍ਹਾਂ ਆਪਣੀ

ਉਦਰ-ਪੂਰਨਾ ਵੀ ਕਰ ਲਈ। ਗੁਰੂ ਸਾਹਿਬ ਨੇ ਉਸਨੂੰ ਇਹ ਵੀ ਆਖਿਆ ਕਿ ਉਹ ਉਸਨੂੰ ਇਕ ਵੈਰਾਗੀ ਦੇ ਜੀਵਨ ਤੋਂ ਮੁਕਤ ਕਰਨ ਲਈ ਆਏ ਸਨ।

ਜਦ ਮਾਧੋ ਦਾਸ ਨੇ ਉਨ੍ਹਾ ਦੀਆ ਨੂਰਾਨੀ ਅੱਖਾ ਵਿਚ ਵੇਖਿਆ ਤੇ ਫਿਰ ਮੁਖੜੇ ਤੇ ਦੈਵੀ ਤੇ ਤੇਜਮਾਨ ਪ੍ਰਭਾਵ ਨੂੰ ਤਾ ਉਸਨੇ ਉਨ੍ਹਾ ਦਾ ਨਾਉ ਪੁੱਛਿਆ। ਜਦ ਗੁਰੂ ਸਾਹਿਬ ਨੇ ਦਸਿਆ ਕਿ ਮੈ ਗੁਰੂ ਗੋਬਿੰਦ ਸਿੰਘ ਹਾਂ ਤਾ ਉਹ ਚਰਨਾ ਉਤੇ ਢਹਿ ਪਿਆ ਹੇ ਸੁਆਮੀ ਮੈ ਤੇਰਾ ਬੰਦਾ ਹਾ। ਤੂੰ ਸਾਡੀ ਜਾਤੀ ਦਾ ਕਲਿਆਣਕਾਰੀ ਤੇ ਰਖਿਅਕ ਹੈ। ਤੁਸੀਂ ਮੈਨੂੰ ਦਰਸਨ ਦੇ ਕੇ ਨਿਹਾਲ ਕੀਤਾ ਹੈ। ਮੈ ਹੁਣ ਮੁਕਤ ਹੋ ਗਿਆ ਹਾ। ਮੈਨੂੰ ਦਸੋ, ਮੈ ਆਪ ਦੀ ਆਗਿਆ ਦਾ ਕਿਵੇ ਪਾਲਣ ਕਰਾ?

ਸਤਿਗੁਰਾ ਦਾ ਹਿਰਦਾ ਉਸ ਦੇ ਕੋਮਲ ਤੇ ਨਿਰਮਲ ਸੁਭਾਵ ਨੂੰ ਤੱਕ ਕੇ ਬਹੁਤ ਪਰਸੰਨ ਹੋਇਆ। ਜਦ ਉਸਨੂੰ ਪੁੱਛਿਆ ਗਿਆ ਤਾ ਉਸਨੇ ਆਪਣੀ ਸਾਰੀ ਵਾਰਤਾ ਕਹਿ ਸੁਣਾਈ। ਰਾਜੌਰੀ ਦੇ ਨੇੜੇ ਉਹ ਪੁਣਛ ਵਿਚ ਪੈਦਾ ਹੋਇਆ। ਕੁਝ ਚਿਰ ਉਸਨੇ ਖੇਤੀ ਬਾੜੀ ਵੀ ਕੀਤੀ। ਸਿਕਾਰ ਦਾ ਉਸਨੂੰ ਬਹੁਤ ਸੌਕ ਸੀ। ਇਕ ਦਿਨ ਉਹ ਇਕ ਹਿਰਨੀ ਨੂੰ ਮਾਰ ਬੈਠਾ ਜਿਸ ਦੇ ਗਰਭ ਵਿਚੋਂ ਦੋ ਜੀਉਂਦੇ ਬੱਚੇ ਨਿਕਲੇ। ਇਹ ਦ੍ਰਿਸ ਵੇਖ ਕੇ ਉਸ ਦੇ ਕੋਮਲ ਮਨ ਨੇ ਉਸਨੂੰ ਇਤਨਾ ਲੱਜਿਤ ਕੀਤਾ ਕਿ ਉਸਨੇ ਸੰਸਾਰ ਦਾ ਤਿਆਗ ਕਰ ਦਿਤਾ ਤੇ ਗੋਦਾਵਰੀ ਦੇ ਕੰਢੇ ਆ ਕੇ ਤਪੱਸਿਆ ਕਰਨ ਲੱਗਾ। ਇਥੇ ਆ ਕੇ ਉਸਨੇ ਯੋਗ ਦੀ ਹਰ ਵਿਧੀ ਉਤੇ ਵਸੀਕਾਰ ਪ੍ਰਾਪਤ ਕੀਤੇ ਕੁਝ ਜਾਦੂ ਵੀ ਸਿਖਿਆ।

ਸਤਿਗੁਰਾ ਨੇ ਉਸ ਦੀ ਆਤਮਕ ਚੇਤੰਨਤਾ ਉਤੇ ਉਸਨੂੰ ਵਧਾਈ ਦਿਤੀ ਪਰ ਨਾਲ ਹੀ ਆਖਿਆ ਕਿ ਜਦ ਦੇਸ ਪਾਪ ਤੇ ਉਪੱਦਰਵ ਵਿਚ ਗ੍ਰਿਸਿਆ ਹੋਵੇ ਤਾ ਕਿਸੇ ਵੀ ਅਧਿਆਤਮਕ ਮਹਾਪੁਰਖ ਨੂੰ ਸੰਘਰਸ ਤੋ ਪਿੱਛੇ ਨਹੀਂ ਹਟਣਾ ਚਾਹੀਦਾ। ਮਾਧੋ ਦਾਸ ਨੇ ਬਚਨ ਦਿਤਾ ਕਿ ਜਿਵੇ ਗੁਰੂ ਦੀ ਆਗਿਆ ਹੋਵੇਗੀ, ਉਵੇ ਹੀ ਉਹ ਕਰੇਗਾ। ਸਤਿਗੁਰਾ ਨੇ ਉਸਨੂੰ ਅੰਮ੍ਰਿਤ ਛਕਾ ਕੇ ਉਸਦਾ ਨਾਮ ਗੁਰਬਖਸ ਸਿੰਘ ਰਖਿਆ (ਭਾਵੇ ਆਮ ਲੋਕੀਂ ਉਸਨੂੰ ਬੰਦਾ ਸਿੰਘ ਬਹਾਦੁਰ ਹੀ ਆਖਦੇ ਰਹੇ)। ਸਤਿਗੁਰਾ ਨੇ ਉਸਨੂੰ ਆਪਣੇ ਭੱਥੇ ਵਿਚੋ ਪੰਜ ਤੀਰ ਵੀ ਬਖਸੇ ਤੇ ਉਸਨੂੰ ਇਹ ਆਦੇਸ ਦਿਤਾ ''ਧਰਮ ਯੁੱਧ ਤੋ ਪਿੱਠ ਨਹੀਂ ਮੋੜਨੀ, ਜਿੱਤ ਵਿਚ ਮਨ ਨੀਂਵਾ ਰਖਣਾ, ਆਪਣੇ ਸਾਥੀਆ ਨੂੰ ਆਪਣੇ ਬਰਾਬਰ ਦਾ ਜਾਣਨਾ ਤੇ ਹਰ ਕੰਮ ਪੰਥ ਦੀ ਆਗਿਆ ਨਾਲ ਤੇ ਸਦਾ ਉਸ ਦੇ ਅਧੀਨ ਰਹਿ ਕੇ ਕਰਨਾ।'' ਸਤਿਗੁਰਾ ਨੇ ਇਹ ਵੀ ਆਖਿਆ ਕਿ ਜਦੋ ਤੀਕ ਉਹ ਗੁਰੂ ਦੇ ਇਸ ਆਦੇਸ ਉਤੇ ਸੱਚੀ ਭਾਵਨਾ ਨਾਲ ਨਿਰਲੇਪ ਹੋ ਕੇ ਚਲੇਗਾ, ਸਦਾ ਪਰਮੇਸੁਰ ਦੇ ਭਉ ਵਿਚ ਤੇ ਪੰਥ ਦਾ ਦਾਸ ਹੋ ਕੇ ਸਤਿਗੁਰੂ ਸਦਾ ਉਸ ਦੀ ਰੱਖਿਆ ਕਰਨਗੇ।

ਬੰਦੇ ਨੇ ਸਤਿਗੁਰਾ ਦੇ ਚਰਨਾ ਉਤੇ ਸੀਸ ਨਿਵਾ ਦਿਤਾ ਅਤੇ ਪ੍ਰਣ ਕੀਤਾ ਕਿ ਉਹ ਉਵੇ ਹੀ ਕਰੇਗਾ ਜਿਵੇ ਉਸਨੂੰ ਹੁਕਮ ਕੀਤਾ ਗਿਆ ਸੀ।

ਇਸ ਤੇ ਪਿਛੋ ਸਤਿਗੁਰਾ ਨੇ ਤਿੰਨ ਹਜੂਰੀ ਸਿੱਖਾ (ਬਿਨੋਦ ਸਿੰਘ, ਬਾਜ ਸਿੰਘ ਤੇ ਕਾਹਨ ਸਿੰਘ) ਨੂੰ ਉਸ ਦੇ ਨਾਲ ਦੇ ਕੇ ਹਿਦਾਇਤ ਕੀਤੀ ਕਿ ਉਹ ਬੂੜੀਆ (ਜਿਲਾ ਅੰਬਾਲਾ) ਦੇ ਲਾਗੇ ਜਾ ਕੇ ਟਿਕਾਣਾ ਕਰੇ, ਜਿਥੇ ਹੋਰ ਸਿੰਘ ਗੁਰੂ ਦੇ ਹੁਕਮ ਅਨੁਸਾਰ ਉਸਨੂੰ ਆ ਮਿਲਣਗੇ। ਸਭ ਤੋਂ ਪਹਿਲਾ ਉਹ ਸਢੌਰਾ ਪਿੰਡ ਉਤੇ ਹਮਲਾ ਕਰੇ, ਜਿਥੋਂ ਦੇ ਪੀਰ ਬੁਧੂ ਸਾਹ ਨੂੰ ਉਸ ਦੇ ਪਰਵਾਰ ਸਮੇਤ ਕਟੜਪੰਥੀਆ ਨੇ ਗੁਰੂ ਦੀ ਸਹਾਇਤਾ ਕਰਨ ਕਰ ਕੇ ਮਾਰ ਦਿਤਾ ਸੀ। ਫਿਰ ਉਸਨੇ ਸਰਹਿੰਦ ਉਤੇ ਚੜ੍ਹਾਈ ਕਰ ਕੇ ਵਜੀਰਖਾਨ ਨੂੰ ਆਪ ਪਕੜ ਕੇ ਉਸਨੂੰ ਘੋਰ ਦੰਡ ਦੇਣਾ ਸੀ ਤੇ ਇਸ ਦੇ ਮਗਰੋਂ ਪਹਾੜੀ ਰਾਜਿਆ ਨੂੰ ਜਿਨ੍ਹਾ ਅਜਾਈ ਗੁਰੂ-ਘਰ ਨਾਲ ਵੈਰ ਕਮਾਇਆ ਸੀ। ਇਸ ਨਾਲ ਦਿੱਲੀ ਦੀ ਕਿੱਲੀ ਵੀ ਢਿੱਲੀ ਹੋ ਜਾਏਗੀ ਤੇ ਮੁਗਲਾ ਨਾਲ ਇਕ ਨਿਰਣਾਇਕ ਯੁਧ ਰਾਹੀਂ ਪੰਜਾਬ ਤੇ ਦਿੱਲੀ ਖਾਲਸੇ ਦੇ ਕਬਜੇ ਵਿਚ ਆ ਜਾਣਗੇ।[1]

ਬੰਦਾ ਬਹਾਦਰ ਛੇਤੀ ਹੀ ਗੁਰੂ ਜੀ ਦੇ ਬਖਸੇ ਪੰਜ ਤੀਰ ਤੇ ਉਨ੍ਹਾ ਦਾ ਇਕ ਹੁਕਮਨਾਮਾ ਸਿੱਖਾ ਦੇ ਨਾਮ ਲੈ ਕੇ ਨਾਦੇੜ ਤੇ ਪੰਜਾਬ ਵਲ ਤੁਰ ਪਿਆ। ਸਤਿਗੁਰੂ ਕੁਝ ਚਿਰ ਹੋਰ ਇਥੇ ਠਹਿਰੇ। ਉਨ੍ਹਾ ਦੇ ਦਰਸਨਾ ਨੂੰ ਸਦਾ ਵਾਗ ਹੀ ਦੂਰ ਦੂਰ ਤੋਂ ਸੰਗਤਾ ਆਉਣ ਲੱਗੀਆ। ਇਕ ਵੇਰ ਇਕ ਸਿੱਖ ਨੇ ਇਕ ਬਹੁ-ਮੁੱਲਾ ਹੀਰਾ ਆਪ ਦੀ ਭੇਟ ਕੀਤਾ। ਗੋਦਾਵਰੀ ਦੇ ਕੰਢੇ ਸਤਿਗੁਰੂ ਪਰਮੇਸਵਰ ਦੇ ਧਿਆਨ-ਮਗਨ ਬੈਠੇ ਸਨ। ਸਿੱਖ ਨੇ ਹੀਰੇ ਦੀ ਬਹੁਤ ਉਪਮਾ ਕੀਤਾ। ਸਤਿਗੁਰਾ ਨੇ ਬੇਪ੍ਰਵਾਹੀ ਵਿਚ ਉਹ ਹੀਰਾ ਨਦੀ ਵਿਚ ਵਗਾਹ ਮਾਰਿਆ। ਸਿੱਖ ਨੂੰ ਬੜੀ ਨਿਰਾਸਤਾ ਹੋਈ। ਉਹ ਪੁਛਣ ਲੱਗਾ, "ਗੁਰੂਦੇਵ, ਇਹ ਬੜਾ ਕੀਮਤੀ ਤੇ ਦੁਰਲੱਭ ਹੀਰਾ ਸੀ। ਇਹ ਆਪ ਨੇ ਕੀ ਕੀਤਾ? ਮੈਨੂੰ ਦੱਸੋ ਤੁਸਾ ਕਿਥੇ ਕੁ ਸੁਟਿਆ ਹੈ, ਮੈਂ ਚੁੱਭੀ ਮਾਰ ਕੇ ਉਸ ਦੀ ਭਾਲ ਕਰਾ।" ਸਤਿਗੁਰਾ ਨੇ ਆਪਣੇ ਪਾਸੇ ਇਕ ਉਸ ਤੋਂ ਵੀ ਵਧੀਕ ਕੀਮਤੀ ਹੀਰਾ (ਜੋ ਆਖਦੇ ਹਨ ਬਹਾਦਰ ਸਾਹ ਨੇ ਉਨ੍ਹਾ ਦੀ ਭੇਟਾ ਕੀਤਾ ਸੀ), ਨਦੀ ਵਿਚ ਸੁੱਟ ਕੇ ਆਖਿਆ, "ਓਥੇ, ਮੈਂ ਓਥੇ ਹੀਰਾ ਸੁਟਿਆ ਹੈ।" ਸਤਿਗੁਰੂ ਦੀ ਸੰਸਾਰਕ ਪਦਾਰਥਾ ਤੋਂ ਇਹ ਬੇਪਰਵਾਹੀ ਵੇਖ ਕੇ ਸੰਗਤ ਚਕ੍ਰਿਤ ਰਹਿ ਗਈ।

ਇਵੇ ਜਾਪਦਾ ਹੈ ਕਿ ਸਤਿਗੁਰਾ ਨੇ ਆਪਣੀ ਧਰਮ-ਪਤਨੀ ਸਾਹਿਬ ਕੌਰ ਨੂੰ ਜੋ ਉਨ੍ਹਾ ਦੇ ਨਾਲ ਸੀ ਦੱਖਣ ਆਈ ਸੀ, ਦਿੱਲੀ ਤੋਰ ਦਿਤਾ ਜਿਥੇ ਮਾਤਾ ਸੁੰਦਰੀ ਜੀ ਅਗੇ ਹੀ ਨਿਵਾਸ ਕਰ ਰਹੇ ਸਨ। ਭਾਈ ਮਨੀ ਸਿੰਘ ਜੀ ਨੂੰ ਉਨ੍ਹਾ ਦੀ ਸੇਵਾ

1 ਇਸ ਤੋਂ ਪਤਾ ਲੱਗਦਾ ਹੈ ਕਿ ਨਾਦੇੜ ਪੁਜਣ ਤੀਕ ਗੁਰੂ ਸਾਹਿਬ ਨੂੰ ਬਹਾਦਰ ਸਾਹ ਤੋਂ ਇਨਸਾਫ ਨਾ ਮਿਲਣ ਦੀ ਆਸ ਪੱਕੀ ਹੋ ਚੁਕੀ ਸੀ। "ਜੀਵਨ ਗੁਰੂ ਗੋਬਿੰਦ ਸਿੰਘ" ਵਿਚ ਦੌਲਤ ਰਾਏ ਨੇ ਲਿਖਿਆ ਹੈ ਕਿ ਸਤਿਗੁਰਾਂ ਤੋਂ ਬਹਾਦਰ ਸਾਹ ਨੇ ਮਰਹੱਟਿਆ ਦੇ ਵਿੱਰੁਧ ਸਹਾਇਤਾ ਮੰਗੀ ਸੀ ਤੇ ਗੁਰੂ ਦੇ ਇਨਕਾਰ ਕਰਨ ਉਤੇ ਦੋਹਾ ਵਿਚ ਸਦਾ ਲਈ ਅਜੋੜ ਹੋ ਗਿਆ। ਪਰ ਜੇ ਸਤਿਗੁਰੂ ਬਹਾਦਰ ਸਾਹ ਦੇ ਨਾਲ ਅਜੋੜ ਉੱਕਾ ਹੀ ਨਾ ਪੈਦਾ ਕਰਨਾ ਚਾਹੁੰਦੇ ਹੁੰਦੇ ਤਾ ਬੰਦਾ ਸਿੰਘ ਨੂੰ ਟੱਕਰ ਲੈਣ ਪੰਜਾਬ ਕਿਉਂ ਭੇਜਦੇ? ਧੌਲ ਦੀ ਸੰਗਤ ਦੇ ਨਾਮ ਹੁਕਮਨਾਮੇ ਤੋਂ (ਵੇਖੋ ਅੰਤਿਕਾ) ਇਹੀ ਜਾਪਦਾ ਹੈ, ਕਿ ਸਤਿਗੁਰਾ ਨੇ ਆਪ ਵੀ ਛੇਤੀ ਹੀ ਪੰਜਾਬ ਮੁੜਨਾ ਸੀ।

ਲਈ ਨਾਲ ਭੇਜਿਆ ਗਿਆ। ਮਾਤਾ ਸਾਹਿਬ ਕੌਰ ਨੇ ਬਹੁਤ ਤਰਲਾ ਕੀਤਾ ਕਿ ਉਨ੍ਹਾ ਨੂੰ ਸਤਿਗੁਰੂ ਆਪਣਾ ਵਿਛੋੜਾ ਨਾ ਦੇਣ ਕਿਉਂਕਿ ਉਨ੍ਹਾ ਪ੍ਰਣ ਕੀਤਾ ਹੋਇਆ ਸੀ ਕਿ ਗੁਰੂ ਦੇ ਦੀਦਾਰ ਤੋ ਬਿਨਾ ਅੰਨ ਨੂੰ ਮੂੰਹ ਨਹੀਂ ਲਾਣਾ। ਪਰ ਸਤਿਗੁਰਾ ਨੇ ਉਨ੍ਹਾ ਨੂੰ ਛੇ ਪਰਕਾਰ ਦੇ ਆਪਣੇ ਸਸਤ੍ਰ ਨਿਸਾਨੀ ਵਜੋਂ ਦੇ ਕੇ ਆਖਿਆ, "ਜਦੋਂ ਵੀ ਮੇਰੇ ਦਰਸਨ ਕਰਨੇ ਹੋਣ, ਤੁਸੀਂ ਇਨ੍ਹਾ ਵਿਚੋਂ ਕਰ ਲਿਆ ਕਰਨੇ।"

ਛੇਤੀ ਹੀ ਪਿੱਛੋਂ ਜਦ ਕਿ ਰਾਤ ਨੂੰ ਸਤਿਗੁਰੂ ਆਪਣੇ ਤੰਬੂ ਵਿਚ ਆਰਾਮ ਕਰਨ ਲਈ ਬਿਸਤਰੇ ਉਤੇ ਲੇਟਣ ਹੀ ਵਾਲੇ ਸਨ ਕਿ ਇਕ ਪਠਾਣ ਜਿਸ ਦਾ ਨਾਮ ਗੁਲਖ਼ਾਨ ਸੀ, ਸਤਿਗੁਰਾ ਨੂੰ ਮੱਥਾ ਟੇਕਣ ਦੇ ਬਹਾਨੇ ਅੰਦਰ ਆਇਆ। ਉਹ ਅੱਗੇ ਵੀ ਕਈ ਵੇਰ ਦਰਬਾਰ ਵਿਚ ਆ ਚੁੱਕਾ ਸੀ ਤੇ ਆਪਣੇ ਆਪ ਨੂੰ ਸਤਿਗੁਰਾ ਦਾ ਸਰਧਾਲੂ ਦਸਦਾ ਸੀ। ਇਸੇ ਲਈ ਕਿਸੇ ਨੇ ਉਸਨੂੰ ਅੰਦਰ ਆਉਣ ਤੋਂ ਨਾ ਰੋਕਿਆ। ਸਤਿਗੁਰਾ ਨੇ ਉਸਨੂੰ ਪ੍ਰਸਾਦ ਦਿਤਾ ਜੋ ਉਸ ਹਤਿਆਰੇ ਨੇ ਝਟ ਹੜੱਪ ਕਰ ਲਿਆ ਤੇ ਜਦ ਹਜ਼ੂਰ ਬਿਸ੍ਰਾਮ ਕਰਨ ਲਈ ਲੇਟਣ ਲੱਗੇ ਤਾ ਉਸਨੇ ਆਪਣਾ ਛੁਰਾ ਉਨ੍ਹਾ ਦੇ ਪੇਟ ਵਿਚ ਘੋਪ ਦਿਤਾ।

ਸਤਿਗੁਰੂ ਬਿਜਲੀ ਦੀ ਫੁਰਤੀ ਨਾਲ ਉਠੇ ਤੇ ਆਪਣੀ ਤਲਵਾਰ ਮਿਆਨ ਵਿਚੋਂ ਕੱਢ ਕੇ ਨੱਠੇ ਜਾਦੇ ਕਾਤਲ ਨੂੰ ਉਥੇ ਹੀ ਢੇਰ ਕਰ ਦਿਤਾ। ਹੁਣ ਇਹ ਗੱਲ ਹਰ ਮਿਲਦੀ ਗਵਾਹੀ ਤੋਂ ਪੱਕੀ ਹੋ ਚੁੱਕੀ ਹੈ ਕਿ ਹਤਿਆਰਾ ਸੂਬੇਦਾਰ ਸਰਹਿੰਦ ਦਾ ਭੇਜਿਆ ਹੋਇਆ ਸੀ ਜਿਸ ਦਾ ਕੰਮ ਮੌਕਾ ਮਿਲਦੇ ਹੀ ਸਤਿਗੁਰੂ ਜੀ ਉਤੇ ਵਾਰ ਕਰਨ ਦਾ ਸੀ।

ਫੱਟ ਸੀਤੇ ਗਏ, ਤਿੰਨ ਦਿਨਾ ਦੇ ਆਰਾਮ ਤੋਂ ਪਿੱਛੋਂ ਚੌਥੇ ਦਿਨ ਸਤਿਗੁਰੂ ਦਰਬਾਰ ਵਿਚ ਆਏ। ਸਭ ਨੇ ਜਾਤਾ ਹੁਣ ਆਪ ਦੇ ਜ਼ਖ਼ਮ ਮਉਲ ਰਹੇ ਹਨ। ਪਰ ਉਸੇ ਰਾਤ ਨੂੰ ਜਦ ਉਨ੍ਹਾ ਜ਼ੋਰ ਦੀ ਅੰਗੜਾਈ ਲਈ[1] ਤਾ ਘਾਉ ਫਿਰ ਖੁਲ੍ਹ ਗਏ। ਸਤਿਗੁਰਾ ਨੂੰ ਅਤਿਅੰਤ ਪੀੜਾ ਮਹਿਸੂਸ ਹੋਈ। ਉਨ੍ਹਾ ਜ਼ੋਰ ਦੀ ਆਵਾਜ਼ ਦੇ ਕੇ ਹਜ਼ੂਰੀ ਸਿੱਖਾ ਨੂੰ ਬੁਲਾਇਆ। ਜਦੋਂ ਤੀਕ ਉਹ ਪਹੁੰਚੇ, ਸਤਿਗੁਰੂ ਧਿਆਨ-ਮਗਨ ਹੋ ਚੁਕੇ ਸਨ। ਪਰ ਸਿੱਖਾ ਨੂੰ ਇਵੇਂ ਲਗਾ ਜਿਵੇ ਕੋਈ ਅਸਹਿ ਭਾਣਾ ਵਰਤਣ ਵਾਲਾ ਹੈ। ਉਨ੍ਹਾ ਦਾ ਮੁੱਖੜਾ ਸਦਾ ਵਾਗ ਹੀ ਸਾਤ ਤੇ ਨੂਰੀ ਝਲਕ ਦੇ ਰਿਹਾ ਸੀ ਤੇ ਕੋਈ ਚਿੰਨ੍ਹ ਅਜੇਹਾ ਨਹੀਂ ਸੀ ਦਿਸਦਾ ਕਿ ਉਨ੍ਹਾ ਦੀ ਜੀਵਨ-ਲੀਲ੍ਹਾ ਦਾ ਹੁਣ ਅੰਤ ਹੋਣ ਹੀ ਵਾਲਾ ਹੈ। ਉਹ ਆਪਣੇ ਸ੍ਵੈ-ਸਰੂਪ ਵਿਚ ਇਸਥਿਤ ਇਵੇਂ ਲਗਦੇ ਸਨ ਜਿਵੇ ਕੰਵਲ ਦੀਆ ਪੰਖੜੀਆ ਸੂਰਜ ਅਸਤ ਹੋਣ ਵੇਲੇ।

ਪ੍ਰਾਰਥਨਾ ਸਮਾਪਤ ਹੋਈ, ਸਤਿਗੁਰਾ ਨੇ ਆਪਣੇ ਮੀਟੇ ਨੈਣ ਅੱਧ-ਖੋਲ੍ਹੇ। ਕਈ ਸਿੱਖ, ਜਿਨ੍ਹਾ ਦੇ ਗਲੇ ਜਜ਼ਬਾਤ ਨਾਲ ਭਰੇ ਹੋਏ ਸਨ, ਡਾਢੀ ਤ੍ਰਾਟ ਨਾਲ ਬੋਲੇ,

---

1 ਕਈ ਇਤਿਹਾਸਕਾਰ ਆਖਦੇ ਹਨ, ਉਨ੍ਹਾਂ ਇਕ ਭਾਰੀ ਧਨੁਖ ਦਾ ਚਿਲ੍ਹਾ ਚੜ੍ਹਾਇਆ ਸੀ। ਕਈ ਇਤਿਹਾਸਕਾਰ ਇਹ ਵੀ ਲਿਖਦੇ ਹਨ ਕਿ ਕਾਤਲ ਇੱਕ ਨਹੀਂ ਸਗੋ ਦੋ ਸਨ। ਦੂਜੇ ਨੂੰ (ਜੋ ਪਿਛੇ ਛੁਪਿਆ ਬੈਠਾ ਸੀ) ਸਿੰਘਾ ਨੇ ਚਿੱਤ ਕਰ ਦਿਤਾ।

"ਇਵੇਂ ਜਾਪਦਾ ਹੈ, ਆਪ ਕੋਈ ਸਾਰਿਆ ਲਈ ਅਸਹਿ ਲੀਲ੍ਹਾ ਵਰਤਾਣ ਵਾਲੇ ਹੋ", ਪਰ ਸਤਿਗੁਰੂ ਸਦਾ ਵਾਗ ਹੀ ਸਾਤ-ਚਿਤ, ਧੀਮੀਂ ਪਾਏ, ਮਧੁਰ ਆਵਾਜ ਵਿਚ ਬੋਲੇ, "ਇਕ ਘਟਨਾ ਜਿਸ ਤੋਂ ਸਾਰੇ ਭੈ ਖਾਦੇ ਹਨ, ਮੌਤ ਹੈ, ਪਰ ਮੈਂ ਇਸ ਦੇ ਸਦਾ ਨਾਲ ਨਾਲ ਵੱਸਦਾ ਰਿਹਾ ਹਾ ਤੇ ਇਸ ਦੀਆ ਅੱਖਾ ਵਿਚ ਅੱਖਾ ਪਾ ਕੇ ਝਾਕਦਾ ਰਿਹਾ ਹਾ। ਇਵੇ ਹੀ ਤੁਹਾਨੂੰ ਸਭਨਾ ਨੂੰ ਕਰਨਾ ਚਾਹੀਦਾ ਹੈ। ਮੈ ਹੁਣ "ਅਬਚਲ ਨਗਰ" ਨੂੰ ਮੁੜਨ ਹੀ ਵਾਲਾ ਹਾ। ਪਰ ਮੈ ਇਵੇ ਉਥੇ ਜਾਵਾਗਾ ਜਿਵੇ ਕੋਈ ਲਾੜਾ ਆਪਣੀ ਲਾੜੀ ਨੂੰ ਵਿਆਹੁਣ ਲਈ। ਮੇਰੇ ਲਈ ਸੋਕ ਮਨ ਵਿਚ ਨਹੀਂ ਲਿਆਣਾ। ਜਿੱਥੇ ਤੁਹਾਡੇ ਵਿਚੋਂ ਪੰਜ ਪਵਿੱਤਰ ਆਤਮਾ ਵਾਲੇ, ਗੁਰੂ-ਪਰਮੇਸ਼ੂਰ ਦੇ ਹੁਕਮ ਦੇ ਅਧੀਨ ਤੁਰਦੇ, ਇਕੱਠੇ ਹੋਣਗੇ, ਉਥੇ ਤੁਸੀਂ ਮੈਨੂੰ ਵੀ ਪਾਓਗੇ।"

ਜਦ ਉਨ੍ਹਾ ਤੋਂ ਪੁੱਛਿਆ ਗਿਆ ਕਿ ਉਨ੍ਹਾ ਤੋਂ ਪਿਛੋਂ ਸਿੱਖਾ ਦਾ ਵਾਲੀ ਕੌਣ ਹੋਵੇਗਾ ਤਾ ਸਤਿਗੁਰਾ ਨੇ ਫਰਮਾਇਆ, "ਅੱਗੋਂ ਤੋਂ ਸਖਸੀ ਗੁਰਿਆਈ ਮੈਂ ਖ਼ਤਮ ਕਰ ਦਿਤੀ ਹੈ। ਹੁਣ ਤੋਂ ਗ੍ਰੰਥ ਸਾਹਿਬ ਤੁਹਾਡਾ ਗੁਰੂ ਹੋਵੇਗਾ, ਆਤਮਕ ਵੀ ਤੇ ਸੰਸਾਰਕ ਵੀ - ਤੇ ਜਾ ਫਿਰ ਗੁਰੂ-ਪੰਥ, ਜਦ ਉਹ ਇਸ ਆਤਮਕ ਗੁਰੂ ਦੇ ਹੁਕਮ ਅਨੁਸਾਰ ਕਾਰ ਕਰ ਰਿਹਾ ਹੋਵੇ। ਜੋ ਮੈਨੂੰ ਖੋਜੇਗਾ, ਇਸੇ ਆਤਮਕ ਖਜਾਨੇ ਵਿਚੋਂ ਪਾਵੇਗਾ। ਇਸ ਨੂੰ ਗੁਰੂ ਦੀ ਦੇਹ ਜਾਣ ਕੇ ਮੰਨਣਾ। ਮੈ ਪਰਮੇਸ਼ੂਰ ਦਾ ਧਰਮ ਚਲਾਣ ਆਇਆ ਸਾ, ਆਪਣਾ ਨਹੀਂ। ਸੋ ਮੈ ਉਸੇ ਦੇ ਹਵਾਲੇ ਤੁਹਾਨੂੰ ਸੌਂਪ ਕੇ ਜਾਦਾ ਹਾ। ਓਹੀ ਤੁਹਾਡਾ ਰੱਖਿਅਕ, ਆਗੂ ਤੇ ਸਹਾਇਕ ਹੋਵੇਗਾ ਜਦੋਂ ਤੀਕ ਤੁਸੀਂ ਉਸ ਦੇ ਹੁਕਮ ਦੇ ਅਨੁਸਾਰ ਚਲ ਰਹੇ ਹੋਵੋਗੇ।'[1]

ਸਤਿਗੁਰਾ ਨੇ ਇਹ ਆਖ ਕੇ ਬੜੇ ਧੀਰਜ ਨਾਲ ਆਪਣੇ ਨਵੇ ਬਸਤ੍ਰ ਪਹਿਨੇ। ਅੱਗੇ ਵਾਗ ਹੀ ਸਸਤ੍ਰ ਸਜਾਏ। ਕਮਰ ਕਸਾ ਕੀਤਾ। ਫਿਰ ਉਹ ਅਰਦਾਸੇ ਲਈ ਉਠੇ। ਇਸ ਦੀ ਸਮਾਪਤੀ ਮਗਰੋਂ ਫੇਰ ਗੁਰੂ ਗ੍ਰੰਥ ਸਾਹਿਬ ਦੀ ਪਰਕਰਮਾ ਕੀਤੀ ਤੇ ਪੰਜ ਪੈਸੇ ਤੇ ਨਾਰੀਅਲ ਅੱਗੇ ਰੱਖ ਕੇ ਇਸ ਸਦੀਵੀ ਈਸਵਰ-ਗਿਆਨ ਨੂੰ ਆਪਣਾ ਚੰਨ-ਮੱਥਾ ਟੇਕ ਕੇ ਗੁਰੂ ਦੀ ਗੱਦੀ ਉਤੇ ਅਸਥਾਪਨ ਕਰ ਦਿਤਾ।

ਹਜ਼ੂਰੀ ਸਿੱਖ ਇਸ ਵੇਲੇ ਤਕ ਬਿਹਬਲ ਤੇ ਬੇਹਾਲ ਹੋ ਚੁੱਕੇ ਸਨ। ਸਤਿਗੁਰਾ ਨੇ ਉਨ੍ਹਾ ਨੂੰ ਹੌਸਲਾ ਦੇਂਦਿਆ ਆਪਣਾ ਨੀਲਾ ਘੋੜਾ ਮੰਗਵਾਣ ਲਈ ਹੁਕਮ ਦਿਤਾ। ਜਦ ਘੋੜਾ ਆਪ ਦੇ ਪੇਸ ਹੋਇਆ ਤਾ ਸਤਿਗੁਰਾ ਉਸ ਦੇ ਮਿੱਤਰ-ਪਿੰਡੇ ਉਤੇ ਆਪਣਾ ਹੱਥ ਆਖਰੀ ਵੇਰ ਬੜੀ ਕੋਮਲਤਾ ਨਾਲ ਫੇਰਿਆ। ਫਿਰ ਉਸਦਾ ਮੱਥਾ ਚੁੰਮਿਆ ਤੇ ਸਭ ਨੂੰ "ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਿਹ" ਬੁਲਾ ਕੇ ਘੋੜੇ ਉਤੇ ਚੜ੍ਹ ਪਏ।

---

1 "ਗੁਰ ਸੋਭਾ" (ਕ੍ਰਿਤ ਹਜੂਰੀ ਕਵੀ ਸੈਨਾਪਤੀ) ਵਿਚ ਲਿਖਿਆ ਹੈ ਕਿ ਇਹ ਵਾਰਤਾਲਾਪ ਤੇ ਗੁਰੂ ਗ੍ਰੰਥ ਨੂੰ ਗੱਦੀ ਦੇਣ ਦੀ ਘਟਨਾ ਸਤਿਗੁਰਾ ਦੇ ਜੋਤੀ ਜੋਤ ਸਮਾਣ ਤੋਂ ਇਕ ਦਿਨ ਪਹਿਲਾਂ ਦੀ ਹੈ।

ਇਹ ਦ੍ਰਿਸ ਵੇਖ ਕੇ ਸਿੱਖ ਭੁੱਬਾ ਮਾਰ, ਰੁਦਨ ਕਰਨ ਲੱਗੇ। ਪਰ ਸਤਿਗੁਰਾ ਨੇ ਆਖਿਆ, "ਓਸ ਲਈ ਰੁਦਨ ਕਿਉਂ ਕਰਦੇ ਹੋ, ਜੋ ਆਪਣੇ ਘਰ ਜਾ ਰਿਹਾ ਹੈ।

ਹੁਣ ਸਤਿਗੁਰੂ ਉਸ ਤੰਬੂ ਵਲ ਵਧੇ ਜਿਥੇ ਉਨ੍ਹਾ ਆਪਣੀ ਚੰਦਨ-ਚਿਖਾ ਅੱਗੇ ਹੀ ਤਿਆਰ ਕਰਵਾ ਰਖੀ ਸੀ। ਸਭ ਸਿੱਖਾ ਨੂੰ ਹੁਕਮ ਹੋਇਆ ਕਿ ਉਹ ਤੰਬੂ ਦੇ ਬਾਹਰ ਹੀ ਠਹਿਰਣ। ਕੇਵਲ ਇਕ ਹਜ਼ੂਰੀ ਸਿੱਖ ਭਾਈ ਸੰਤੋਖ ਸਿੰਘ ਨੂੰ ਹੀ ਨਾਲ ਅੰਦਰ ਜਾਣ ਦੀ ਆਗਿਆ ਦਿਤੀ ਗਈ।

ਤੰਬੂ ਦੇ ਬਾਹਰ ਸਤਿਗੁਰੂ ਆਪਣੇ ਨੀਲੇ ਤੋਂ ਉੱਤਰ ਆਏ। ਉਸਨੂੰ ਮੁੜ ਪਿਆਰ ਕੀਤਾ ਤੇ ਆਖਰੀ ਵੇਰ ਸਿੱਖਾ ਨੂੰ ਆਖਿਆ 'ਮੇਰਾ ਅੰਗੀਠਾ ਨਹੀਂ ਫੋਲਣਾ। ਮੇਰੀ ਯਾਦਗਾਰ ਨਹੀਂ ਬਣਾਉਣੀ।'

ਆਪਣੀ ਚਿਖਾ ਉਪਰ ਬੈਠਦੇ ਹੀ ਸਤਿਗੁਰੂ ਸਮਾਧੀ ਇਸਥਿਤ ਹੋ ਗਏ ਤੇ ਪ੍ਰਾਣ ਪਰਮੇਸਵਰ ਦੇ ਚਰਨਾ ਵਿਚ ਜੋੜ ਕੇ ਜੋਤ ਨੂੰ ਜੋਤ ਵਿਚ ਰਲਾ ਦਿਤਾ।[1]

ਇਵੇਂ 42 ਵਰ੍ਹੇ ਦੀ ਭਰ-ਜੋਬਨ ਆਯੂ ਵਿਚ ਦੁਨੀਆ ਦੇ ਇਤਿਹਾਸ ਵਿਚ ਇਕ ਅਤਿ ਮਹਾਨ ਤੇ ਚਮਤਕਾਰੀ ਜੀਵਨ-ਲੀਲ੍ਹਾ ਦਾ ਅੰਤ ਹੋਇਆ। ਨੌ ਵਰ੍ਹੇ ਦੀ ਆਯੂ ਵਿਚ ਉਨ੍ਹਾ ਆਤਮਕ ਤੇ ਸੰਸਾਰਕ ਅਗਵਾਈ ਨਾ ਕੇਵਲ ਆਪਣੀ ਕੌਮ ਦੀ ਸਗੋਂ ਮਨੁੱਖ ਜਾਤੀ ਦੀ ਸੁਤੰਤਰਤਾ ਦੀ ਸੰਭਾਲ ਲਈ ਸੀ, ਜਦ ਕਿ ਇਕ ਪਾਸੇ ਆਪਣੇ ਸਰੀਕ ਤੇ ਮਸੰਦ ਤੇ ਦੂਜੇ ਪਾਸੇ ਰਾਜਪੂਤ ਪਹਾੜੀ ਰਾਜੇ ਤੇ ਮੁਗਲ ਸਾਮਰਾਜ ਉਨ੍ਹਾ ਨਾਲ ਟੱਕਰ ਲੈਣ ਲਈ ਵਿਉਂਤਾ ਗੁੰਦ ਰਹੇ ਸਨ। ਅਜੇਹੇ ਸਮੇ ਉਨ੍ਹਾ ਮਨੁੱਖ-ਜਾਤੀ ਦੀ ਆਤਮਾ ਨੂੰ ਚੁੰਬਕੀ ਮਿੱਟੀ ਵਿਚੋਂ ਮਾਨੋ ਉਨ੍ਹਾ ਫੌਲਾਦ ਦੇ ਮਰਦ-ਇਸਤ੍ਰੀ ਘੜ ਸੁਟੇ, ਚਿੜੀਆ ਨੂੰ ਆਸ ਤੇ ਦਲੇਰੀ ਬੰਨ੍ਹਾਈ ਕਿ ਤੁਸੀਂ ਬਾਜ਼ਾ ਦਾ ਟਾਕਰਾ ਕਰ ਕੇ ਉਨ੍ਹਾ ਨੂੰ ਚੀਰ ਸੁਟੋ। ਉਨ੍ਹਾ ਦੇ ਜੋਤੀ ਜੋਤ ਸਮਾਣ ਤੋਂ ਕੇਵਲ ਤਿੰਨ ਵਰ੍ਹੇ ਪਿਛੋਂ ਹੀ ਬੰਦਾ ਸਿੰਘ ਦੀ ਅਗਵਾਈ ਹੇਠ ਸਿੱਖ ਪੰਜਾਬ ਦੇ ਬਹੁਤੇ ਭਾਗ ਤੇ ਦਿੱਲੀ ਲਈ ਵੀ ਭਿਆਨਕ ਖਤਰਾ ਬਣ ਚੁੱਕੇ ਸਨ। ਇਸ ਤੋਂ ਪਿਛੋਂ ਜਿਵੇ ਤੀਹ ਸਾਲ ਲਈ ਜਿੰਦਗੀ ਤੇ ਮੌਤ ਦੀ ਜੱਦੋਜਹਿਦ ਉਹਨਾ ਕੀਤੀ, ਉਨ੍ਹਾ ਦੇ ਸਿਰਾ ਦਾ ਮੁੱਲ ਪਿਆ ਤੇ ਸਾਰੀ ਕੌਮ ਹੀ ਜੰਗਲਾ ਵਿਚ ਜਾ ਵਸੀ ਤੇ ਅਜੇਹਾ ਸਾਹਸ, ਬਾਹੂਬਲ, ਕੁਰਬਾਨੀ ਦਾ ਜਜ਼ਬਾ ਤੇ ਖਤਰੇ ਸਹੇੜਨ ਦੀ ਦਲੇਰੀ ਦੱਸੀ ਕਿ ਸੰਸਾਰ ਦੇ ਇਤਿਹਾਸ ਵਿਚ ਉਸ ਦਾ ਜੋੜ ਨਹੀਂ ਮਿਲਦਾ। ਉਸੇ ਸਦੀ ਦੇ ਅੰਤ ਤੀਕ

---

1 ਕਈ ਸਿੱਖ ਇਤਿਹਾਸਕਾਰ ਲਿਖਦੇ ਹਨ ਕਿ ਸਤਿਗੁਰੂ ਤੰਬੂ ਵਿਚ ਘੋੜੇ ਉਤੇ ਸਵਾਰ ਹੀ ਗਏ ਤੇ ਆਕਾਸ ਨੂੰ ਉਡ ਗਏ। ਰਾਹ ਵਿਚ ਉਨ੍ਹਾ ਨੇ ਕਈ ਰਾਜਿਆ ਦੀ ਬੰਦ-ਖ਼ਲਾਸ ਕਰਵਾਈ ਜਿਨ੍ਹਾ ਉਨ੍ਹਾ ਨੂੰ ਅੱਖੀਂ ਡਿੱਠਾ। ਭਾਈ ਵੀਰ ਸਿੰਘ ਜੀ ਨੇ ਇਕ ਪੁਰਾਣਾ ਨੁਸਖਾ "ਚਤਰ ਜੁਗੀ" ਲੱਭਾ ਹੈ, ਜਿਸ ਵਿਚ ਦੱਸਿਆ ਗਿਆ ਹੈ ਕਿ ਸਤਿਗੁਰੂ ਦੇ ਫੱਟ ਮੁੜ ਟੁਟ ਜਾਣ ਤੇ ਉਹ ਇਕ ਪਹਿਰ ਰਾਤ ਰਹਿੰਦੀ ਜੋਤੀ ਜੋਤ ਸਮਾ ਗਏ ਤੇ ਸਵੇਰ ਨੂੰ ਸਿੱਖਾ ਨੇ ਉਨ੍ਹਾ ਦਾ ਅੰਤਿਮ ਸਸਕਾਰ ਕੀਤਾ। "ਗੁਰ ਸੋਭਾ" ਵਿਚ ਵੀ ਇਵੇਂ ਹੀ ਲਿਖਿਆ ਹੈ।

ਸਿੱਖ ਪੰਜਾਬ, ਕਸਮੀਰ, ਲੱਦਾਖ ਤੇ ਦਰਾ ਖ਼ੈਬਰ ਤੀਕ ਆਪਣੀ ਸਲਤਨਤ ਕਾਇਮ ਕਰ ਚੁਕੇ ਸਨ। ਇਕ ਹਜਾਰ ਵਰ੍ਹੇ ਵਿਚ ਇਹ ਪਹਿਲੀ ਵੇਰ ਸੀ ਕਿ ਹਮਲਿਆ ਦਾ ਰੁਖ ਪੂਰਬ ਤੇ ਪੱਛਮ ਨੂੰ ਮੁੜ ਚੁਕਾ ਸੀ।

ਇਹੀ ਨਹੀਂ, ਸਤਿਗੁਰਾ ਨੇ ਜੋ ਮਹਾਨ ਕਵਿਤਾ ਰਚੀ ਹੈ, ਉਸ ਦੀ ਵੀ ਮਿਸਾਲ ਹਿੰਦੀ ਕਵਿਤਾ ਦੇ ਇਤਿਹਾਸ ਵਿਚ ਨਹੀਂ ਮਿਲਦੀ। ਬੀਰ-ਰਸ ਦੀ ਕਵਿਤਾ, ਖਾਸ ਕਰ ਪਰਮੇਸ੍ਵਰ ਦਾ ਜੋ ਯੋਧਾ ਤੇ ਕਰੂਰ ਰੂਪ ਆਪ ਨੇ ਚਿਤ੍ਰਿਆ ਹੈ, ਉਹ ਤਾ ਦੁਨੀਆ ਦੇ ਕਾਵਯ ਦੇ ਇਤਿਹਾਸ ਵਿਚ ਆਪਣੀ ਵਿਸੇਸ ਥਾ ਰੱਖਦਾ ਹੈ। ਸਰਬ-ਸਾਝ ਤੇ ਵਿਸਵ-ਏਕਤਾ ਦਾ ਜੋ ਸੁਨੇਹਾ ਆਪ ਨੇ ਦਿਤਾ ਹੈ, ਉਹ ਵੀ ਅਦੁੱਤੀ ਹੈ।

ਸਮਾਜ ਤੇ ਰਾਜਨੀਤੀ ਨੂੰ ਇਹ ਦੇਆ ਗੁਰੂ ਨੇ ਪੇਸ ਕੀਤਾ ਕਿ ਨੀਤੀ ਧਰਮ ਦੇ ਅਧੀਨ ਚਲਣੀ ਚਾਹੀਦੀ ਹੈ, ਨਾ ਕਿ ਉਸ ਤੇ ਹਾਵੀ ਹੋ ਕੇ। "ਜ਼ਫ਼ਰਨਾਮਾ" ਇਸ ਦੀ ਜੀਉਂਦੀ ਮਿਸਾਲ ਹੈ। ਇਵੇ ਹੀ ਉਨ੍ਹਾ ਇਹ ਵੀ ਦੱਸਿਆ ਕਿ ਕੌਮ ਸਮੁਚੀ ਜਾਤੀ ਦੀ ਹੀ ਹੋ ਸਕਦੀ ਹੈ, ਜਿਸ ਵਿਚੋਂ ਜਾਤ, ਜਨਮ, ਪੇਸੇ, ਰੁਤਬੇ ਤੇ ਰੰਗ ਜਾ ਨਸਲ ਦਾ ਭਿੰਨ-ਭੇਦ ਮਿਟ ਚੁਕਾ ਹੋਵੇ, ਜਿਸ ਵਿਚ ਇਸਤ੍ਰੀ ਮਰਦ ਦੇ ਬਰਾਬਰ ਹੱਕ ਰਖਦੀ ਹੋਵੇ ਤੇ "ਨੀਵੇ" ਤੇ "ਉਚੇ" ਦੇ ਹੱਕ-ਹਕੂਕ ਸਾਵੇ ਤੇ ਇਕਸਾਰ ਹੋਣ। "ਖਾਲਸਾ ਪੰਥ" ਸਾਜ ਕੇ ਉਨ੍ਹਾ ਇਸ ਨੂੰ ਆਪਣੇ ਲਈ ਨਹੀਂ, ਸਗੋਂ ਸਾਰੀ ਮਨੁੱਖ-ਜਾਤੀ ਦੀ ਸੁਤੰਤਰਤਾ ਦਾ ਇਕ ਹਰਾਵਲ ਦਸਤਾ ਬਣਾਇਆ, ਜੋ ਸਭਨਾ ਦੀ ਭਲਾਈ ਲਈ ਸਭਨਾ ਦੀ ਪ੍ਰਤੀਨਿਧਤਾ ਕਰਦਾ ਸੀ।

ਇਸੇ ਸਿਧਾਤ ਨੂੰ ਵੇਖ ਕੇ ਪ੍ਰਸਿੱਧ ਅੰਗਰੇਜ਼ ਇਤਿਹਾਸਕਾਰ, ਆਰਨਲਡ ਟਾਇਨਬੀ ਨੇ ਆਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਲੈਨਿਨ ਦਾ ਉਪਰ ਲਿਖਿਆ ਸਿਧਾਤ ਉਸ ਤੋਂ ਦੋ ਸਦੀਆ ਪਹਿਲਾ ਹੀ ਖਾਲਸਾ ਸਮਾਜ ਵਿਚ ਲਾਗੂ ਕਰ ਦਿਤਾ ਸੀ। ਸਰਬੱਤ ਪੰਥ ਦੇ ਮਤੇ ਨੂੰ "ਗੁਰ-ਮਤਾ" ਕਰਾਰ ਦੇਣਾ ਤੇ ਆਪਣੀ ਵਡਿਆਈ ਨੂੰ ਉੱਕਾ ਮਿਟਾ ਆਪਣੇ ਆਪ ਨੂੰ "ਪਰਮ ਪੁਰਖ ਕਾ ਦਾਸਾ" ਆਖਣਾ ਉਨ੍ਹਾ ਦੀ ਹੋਰ ਦੇਣ ਸੀ, ਸਮਾਜ ਦੀ ਆਗੂ-ਸ੍ਰੇਣੀ ਤੇ ਸਧਾਰਣ ਲੋਕਾ ਦੋਹਾ ਨੂੰ।

ਉਹ ਲੜੇ ਹਿੰਦੂ ਪਹਾੜੀ ਰਾਜਿਆ ਨਾਲ ਵੀ ਤੇ ਮੁਗਲ ਫੌਜਾ ਨਾਲ ਵੀ, ਪਰ ਉਨ੍ਹਾ ਦੀ ਸਮੁਚੀ ਬਾਣੀ ਵਿਚ ਕਿਤੇ ਵੀ ਸਿਵਾਇ ਬਾਕੀ ਧਰਮਾ ਦੇ ਸਤਿਕਾਰ ਦੇ ਕਿਸੇ ਵਿਤਕਰੇ ਦੀ ਭਾਵਨਾ ਨਹੀਂ ਮਿਲਦੀ। "ਦੇਹੁਰਾ ਮਸੀਤ ਸੋਈ, ਪੂਜਾ ਔ ਨਿਮਾਜ ਉਹੀ" - ਇਹੀ ਉਨ੍ਹਾ ਵਾਰ ਵਾਰ ਦਹੁਰਾਇਆ। ਪਰਮੇਸ੍ਵਰ ਨੂੰ ਵੀ ਉਨ੍ਹਾ "ਨਮਸਤੰ ਅਮਜਬੇ। ਨਮਸਤਸਤ ਅਜਬੇ" ਆਖ ਕੇ ਉਸ ਨੂੰ ਸਰਬ-ਸਾਝਾ ਆਦਰਸ ਬਣਾ ਦਿਤਾ।

ਪਹਿਲੀ ਵੇਰ ਸਾਡੀ ਜਾਤੀ ਨੂੰ 'ਸਮੁੱਚੇ ਮਨੁੱਖ' (**Whole man**) ਦਾ ਉਪਦੇਸ਼ ਦਿਤਾ ਗਿਆ। ਓਹੀ ਮਨੁੱਖ ਬ੍ਰਾਹਮਣ ਵਾਗ ਗਿਆਨ ਪੜ੍ਹੇ ਪੜ੍ਹਾਇਗਾ, ਓਹੀ ਖ਼ੱਤਰੀ ਵਾਗ ਯੁੱਧ ਲੜੇਗਾ, ਵੈਸ਼ ਵਾਗ ਵਿਉਪਾਰ ਕਰੇਗਾ, ਤੇ ਲੋੜ ਪੈਣ ਤੇ ਸੂਦਰ ਦੇ ਕੰਮ ਤੋਂ ਵੀ ਪਰਹੇਜ਼ ਨਹੀਂ ਕਰੇਗਾ। ਵਿਸੇਸ ਖ਼ੁਰਾਕ ਤੇ ਪੁਸ਼ਾਕ ਧਾਰਮਕ ਤੇ ਆਤਮਕ

ਜੀਵਨ ਲਈ ਬੇਲੋੜੇ ਕਰ ਦਿਤੇ ਗਏ। ਕੋਈ ਕਿੱਤਾ-ਕਿਰਤ ਵੀ ਸਿੱਖ ਲਈ ਮਨ੍ਹਾਂ ਨਹੀਂ ਸੀ ਪਰ ਸਿੱਖ ਜੋ ਕਰੇ ਉਹ ਰੱਬ ਦੇ ਨਾਮ ਉਤੇ ਤੇ ਉਸੇ ਦਾ ਨਮਿੱਤ-ਮਾਤਰ ਹੋ ਕੇ ਕਰੇ। 'ਖਾਲਸਾ ਵਾਹਿਗੁਰੂ ਦਾ ਹੈ, ਤੇ ਜਿੱਤ ਵੀ ਉਸੇ ਦੀ ਹੋਵੇਗੀ।'' ਜੋ ਕਿਰਤ ਕਰਦਾ ਹੈ, ਪਰ ਵੰਡ ਕੇ ਨਹੀਂ ਖਾਦਾ, ਜਾ ਵੰਡ ਖਾ ਕੇ ਪਰਮੇਸੁਰ ਦਾ ਧਿਆਨ ਤੇ ਤਾਬਿਆਦਾਰੀ ਨਹੀਂ ਕਰਦਾ, ਜੋ ਜੀਵਨ ਵਿਚੋਂ ਸੁਆਦ ਹੀ ਇਕੱਠੇ ਕਰਦਾ ਹੈ, ਪਰ ਕੁਰਬਾਨੀ ਲਈ ਕਦੀ ਪ੍ਰੇਰਿਆ ਨਹੀਂ ਜਾਦਾ, ਉਸਨੇ ਸਿੱਖੀ ਦੇ ਮਾਰਗ ਨੂੰ ਸਮਝਿਆ ਨਹੀਂ। ਸਤਿਗੁਰੂ ਦੀ ਆਖਰੀ ਅਰਦਾਸ ਇਹੀ ਸੀ, ਜਿਵੇ ਹਰ ਸੱਚੇ ਸਿੱਖ ਦੀ ਹੁੰਦੀ ਹੈ

''ਮੇਰਾ ਮੁਝ ਮੇ ਕਿਛੁ ਨਹੀਂ, ਜੋ ਕਿਛੁ ਹੈ ਸੋ' ਤੇਰਾ।
ਤੇਰਾ ਤੁਝ ਕੋ ਸੌਂਪ ਕੇ, ਕਿਆ ਲਾਗੇ ਮੇਰਾ।''

# ਕਾਂਡ 10

## ਦੁਨੀਆ ਦੇ ਇਤਿਹਾਸ ਵਿਚ
## ਗੁਰੂ ਗੋਬਿੰਦ ਸਿੰਘ ਦਾ ਅਸਥਾਨ

ਹੁਣ ਜਦ ਕਿ ਇਸ ਮਹਾਨ ਵੀਰ-ਕਥਾ ਦੀ ਸਮਾਪਤੀ ਹੋ ਚੁੱਕੀ ਹੈ, ਇਹ ਯੋਗ ਹੋਵੇਗਾ ਕਿ ਅਸੀਂ ਜਿਥੋਂ ਤਕ ਸੰਭਵ ਹੋ ਸਕੇ, ਗੁਰੂ ਗੋਬਿੰਦ ਸਿੰਘ ਦਾ ਅਸਥਾਨ ਦੁਨੀਆ ਦੇ ਇਤਿਹਾਸ ਵਿਚ ਅਨੁਮਾਨ ਕਰ ਸਕੀਏ। ਉਨ੍ਹਾ ਦੀ ਗੁਰੂ ਨਾਨਕ ਦੇ ਸਾਤੀ ਪੱਥ ਤੋ ਵੱਖਰਾ ਫੌਜੀ ਰਾਹ ਘੜਨ ਲਈ ਆਲੋਚਨਾ ਕੀਤੀ ਗਈ ਹੈ। ਇਹ ਵੀ ਆਖਿਆ ਗਿਆ ਹੈ ਕਿ ਉਨ੍ਹਾ ਜਿਸ ਉੱਪਦਰਵੀ ਨਿਜਾਮ ਦੇ ਵਿਰੁੱਧ ਕ੍ਰਾਤੀ ਦਾ ਝੰਡਾ ਚੁਕਿਆ, ਉਸਨੂੰ ਉਖਾੜ ਸੁੱਟਣ ਵਿਚ ਉਹ ਲੱਗਭਗ ਅਸਫਲ ਰਹੇ। ਖਾਲਸਾ ਪੰਥ ਨੂੰ ਸਾਜ ਕੇ, ਕਈ ਤਰਕ ਕਰਦੇ ਹਨ, ਹਿੰਦੂਆ ਤੇ ਮੁਸਲਮਾਨਾ ਨੂੰ ਆਤਮਾ ਦੀ ਧੁਰ ਅੰਦਰਲੀ ਸਾਝ ਦੀ ਜਿਹੜੀ ਨੀਂਹ ਉਤੇ ਗੁਰੂ ਨਾਨਕ ਨੇ ਜੋੜਨਾ ਚਾਹਿਆ ਸੀ, ਦਸਵੇ ਗੁਰੂ ਨੇ ਇਕ ਦੀ ਥਾ ਤਿੰਨਾ ਧਰਮਾ ਵਿਚ ਵੰਡ ਦਿਤਾ। ਇਹ ਵੀ ਆਖਿਆ ਜਾਦਾ ਹੈ ਕਿ ਉਨ੍ਹਾ ਮੁਸਲਮਾਨਾ ਦੇ ਵਿਰੁਧ ਹਥਿਆਰ ਉਠਾਏ ਤੇ ਹਿੰਦੂਆ ਤੇ ਸਨਾਤਨ ਧਰਮ ਤੋਂ ਉਨ੍ਹਾ ਖਾਲਸਾ ਨੂੰ ਇਤਨੀ ਵਖਰੱਤਾ ਦੇ ਦਿਤੀ, ਜਿਹੜੀ ਸਾਇਦ ਗੁਰੂ ਨਾਨਕ ਦਾ ਮਨੋਰਥ ਕਦੀ ਵੀ ਨਹੀਂ ਸੀ।

ਪਰ ਅਜੇਹੀਆ ਨਿਰਾਰਥਕ ਦਲੀਲਾ ਤੇ ਤਰਕ, ਛੋਟੇ ਜਾ ਉਲਾਰ ਮਨਾ ਦੀਆ ਕਾਢਾ ਹਨ ਜੋ ਗੁਰੂ ਗੋਬਿੰਦ ਸਿੰਘ ਵਰਗੀ ਅਪਾਰ ਤੇ ਵਿਰਾਟ ਸਕਤੀ ਦਾ ਅੰਗ-ਨਖੇੜ ਕਰਨਾ ਚਾਹੁੰਦੀਆ ਹਨ। ਕਨਿੰਘਮ ਨੇ ਠੀਕ ਹੀ ਲਿਖਿਆ ਹੈ "ਜੇ ਇਹ ਆਖਿਆ ਜਾਵੇ ਕਿ ਗੁਰੂ ਗੋਬਿੰਦ ਸਿੰਘ ਦੇ ਜੀਵਨ-ਆਦਰਸ ਨੂੰ ਉਨ੍ਹਾ ਦੇ ਗੁੰਮਨਾਮ ਅੰਤ ਨੇ ਝੁਠਿਆ ਦਿਤਾ ਤਾ ਇਹ ਵੀ ਪੱਕਾ ਜਾਣ ਲੈਣਾ ਚਾਹੀਦਾ ਹੈ ਕਿ ਜਦ ਮੁਹੰਮਦ ਸਾਹਿਬ ਮੱਕੇ ਤੋ ਹਿਜਰਤ ਕਰ ਕੇ ਮਦੀਨੇ ਨੂੰ ਭੱਜ ਨਿਕਲੇ ਸਨ, ਤਾ ਕਿਸੇ ਅਰਬ ਦਾ ਨੇਜ਼ਾ ਉਨ੍ਹਾ ਦੀ ਜੀਵਨ-ਲੀਲ੍ਹਾ ਦਾ ਅੰਤ ਕਰ ਕੇ ਅਰਬ ਦੇ ਇਤਿਹਾਸ ਨੂੰ ਹੋਰ ਦਾ ਹੋਰ ਮੋੜਾ ਦੇ ਸਕਦਾ ਸੀ। ਇਲੀਅਟ ਦੇ ਮਹਾਕਾਵਿ ਦਾ ਪਾਤਰ, ਏਕਾਈਲਜ, ਸਾਲਾ ਬੱਧੀ ਲੜ ਕੇ ਟਰਾਏ ਨੂੰ ਅਜਿੱਤ ਛਡ ਕੇ ਸੰਸਾਰ ਤੋਂ ਚਲਾਣਾ ਕਰ ਗਿਆ ਸੀ। ਸਹਿਨਸਾਹ ਰਿਚਰਡ, ਜੋ ਪੱਛਮ ਤੇ ਪੂਰਬ ਦੋਹਾ ਵਿਚ ਮਹਾਨ ਗਿਣਿਆ ਜਾਦਾ ਹੈ, ਦੀ ਇਕੋ ਇਕ ਇੱਛਾ - ਯੁਰੋਸਲਮ ਨੂੰ

ਤੁਰਕਾ ਤੋਂ ਸੁਤੰਤਰ ਕਰਾਣਾ - ਪੂਰੀ ਨਾ ਹੋ ਸਕੀ ਤੇ ਉਹ ਕਾਫਰਾ ਦੇ ਹੱਥ ਹੀ ਉਸ ਪਵਿੱਤਰ ਈਸਾ-ਧਾਮ ਨੂੰ ਛਡ ਕੇ ਸਰਮਿੰਦਗੀ ਤੇ ਦਰਦ ਨਾਲ ਤ੍ਰਾਸਦਿਕ ਜੀਵਨ ਦਾ ਅੰਤ ਕਰ ਗਿਆ। ਸਿੱਖਾ ਦੇ ਅੰਤਲੇ ਗੁਰੂ ਨੂੰ ਵੀ ਆਪਣੇ ਸਾਰੇ ਆਦਰਸਾ ਵਿਚ ਸਫਲਤਾ ਨਹੀਂ ਹੋਈ ਪਰ ਉਸਨੇ ਭਰਪੂਰ ਤਰੀਕੇ ਨਾਲ ਇਕ ਹਾਰੀ ਹੋਈ ਜਾਤੀ ਦੇ ਲਹੂ ਵਿਚ ਸਮਾਜਕ ਸੁਤੰਤਰਤਾ ਤੇ ਰਾਸਟਰੀ ਉੱਚਤਾ ਦੀ ਉਹ ਲਗਨ ਘੋਲ ਦਿਤੀ ਜਿਹੜੀ ਆਤਮਕ ਪਵਿੱਤਰਤਾ ਦੀ ਸਦਾ ਸੰਗੀ ਤੇ ਸਹਾਇਕ ਹੁੰਦੀ ਹੈ ਤੇ ਜਿਸ ਦਾ ਪਰਚਾਰ ਗੁਰੂ ਨਾਨਕ ਨੇ ਕੀਤਾ ਸੀ।

ਗੁਰੂ ਗੋਬਿੰਦ ਸਿੰਘ ਨੇ ਜੋ ਕੁਝ ਉਸ ਦੀ ਜਾਤੀ ਵਿਚ ਅਜੇ ਜੀਉਂਦਾ ਸੀ, ਉਸਨੂੰ ਆਪਣੀ ਸੁਰਗੀ ਅੱਗ ਨਾਲ ਭੜਕਾ ਦਿਤਾ। ਇਕ ਅਨੋਖੀ ਜੋਤ ਮੈਨੂੰ ਸਾਰੀ ਸਿੱਖ ਜਾਤੀ ਵਿਚੋ ਜਾਗਦੀ ਦਿਸਦੀ ਹੈ। ਗੁਰੂ ਗੋਬਿੰਦ ਸਿੰਘ ਨੇ ਨਾ ਕੇਵਲ ਉਨ੍ਹਾ ਦੇ ਮਨ ਦੀ ਹੀ ਕਾਇਆ-ਕਲਪ ਕਰ ਦਿਤੀ ਹੈ, ਸਗੋ ਉਨ੍ਹਾ ਦੀ ਸਰੀਰਕ ਡੀਲ-ਡੋਲ ਦੀ ਵੀ। ਇਸ ਸਮੁਚੀ ਜਾਤੀ ਦੀ ਬਾਹਰਲੀ ਸੂਰਤ ਇਵੇ ਹੀ ਵਟ ਗਈ ਹੈ - ਮਰਦਾਵੀਂ, ਸੁਤੰਤਰਤਾ ਤੇ ਸਾਹਾਨਾ ਠਾਠ ਵਾਲੀ - ਜਿਵੇ ਕਿ ਇਸ ਦੇ ਕਿਸੇ ਧਾਰਮਕ ਆਗੂ ਦੀ ਜਿਸ ਦੇ ਨੂਰਾਨੀ ਚਿਹਰੇ ਤੋਂ ਰੱਬ ਦੀ ਨੇੜਤਾ ਦਾ ਦੀਦਾਰ ਹੁੰਦਾ ਹੈ।

ਕਨਿੰਘਮ ਆਖਦਾ ਹੈ "ਯੂਨਾਨ ਤੇ ਰੋਮ ਦੇ ਵਿਦਵਾਨਾ ਨੇ ਉਨ੍ਹਾ ਸਧਾਰਣ ਤੇ ਨਿਮਰ ਲੋਕਾ ਦਾ ਕਿੰਨਾ ਗਲਤ ਅਨੁਮਾਨ ਲਾਇਆ ਸੀ ਜਿਨ੍ਹਾ ਈਸਾ ਦਾ ਬਪਤਿਸਮਾ ਲੈ ਕੇ ਆਪਣੇ ਵਿਚ ਇਕ ਨਵੀਂ ਆਤਮਾ ਦੇ ਪਰਵੇਸ ਦਾ ਐਲਾਨ ਕੀਤਾ ਸੀ। ਉਨ੍ਹਾ ਜਾਤਾ ਇਹ ਵੀ ਇਕ ਯਹੂਦੀਆ ਦਾ ਹੀ ਟੁੱਟਾ ਹੋਇਆ ਅੰਗ ਜਾ ਫਿਰਕਾ ਹੈ ਤੇ ਉਸ ਨਵੇ ਸਿਧਾਤ ਨਾਲ ਜੋ ਪਰਿਵਰਤਨ ਤੇ ਸਕਤੀ ਉਨ੍ਹਾ ਵਿਚ ਜਾਗੀ ਸੀ, ਇਨਸਾਫ ਕਰਨ ਤੋ ਅਸਮਰਥ ਰਹੇ ਸਨ, ਜਿਸ ਨੇ ਮਨੁੱਖੀ ਸਭਿਅਤਾ ਨੂੰ ਇਕ ਨਵੀਂ ਪਵਿੱਤਰਤਾ ਤੇ ਸਾਨ ਬਖਸੀ ਹੈ।"

ਇਵੇ ਹੀ 'ਪੂੰਜੀਵਾਦ' ਦੇ ਕਰਤਾ ਕਾਰਲ ਮਾਰਕਸ ਨੂੰ ਪਿਛਲੀ ਸਦੀ ਵਿਚ ਇਕ ਹਾਰਿਆ ਹੋਇਆ ਆਦਰਸਵਾਦੀ ਕਹਿ ਕੇ ਛੁਟਿਆਇਆ ਗਿਆ, ਜੋ ਆਪਣੀ ਨਿੱਜੀ ਬੇਵਸੀ ਦਾ ਬਦਲਾ ਸਮਾਜ ਤੇ ਚੁਕਾਣਾ ਚਾਹੁੰਦਾ ਸੀ। ਪਰ ਅੱਜ ਕੌਣ ਹੈ, ਜੋ ਉਸ ਦੇ ਸਿਧਾਤ ਬਾਰੇ ਚਾਹੇ ਹੱਕ ਵਿਚ ਚਾਹੇ ਵਿਰੁੱਧ ਖੜਾ ਹੋਣ ਲਈ ਮਜਬੂਰ ਨਾ ਹੋਵੇ, ਜਿਸ ਨੇ ਦੁਨੀਆ ਦੇ ਲੱਗਭਗ ਅੱਧੇ ਭਾਗ ਵਿਚ ਇਕ ਨਵੀਂ ਵੰਨਗੀ ਦੇ ਸਮਾਜ ਨੂੰ ਜਨਮ ਦਿਤਾ ਹੈ।

ਤੇ ਕੀ ਉਹ ਨਿਪਟ ਇਕ ਲਾਵਾਰਸ ਪੁੱਤਰ ਸੀ ਕਿਸੇ ਤਰਖਾਣ ਦਾ, ਇਕ ਕੰਵਾਰੀ ਮਾ ਦੇ ਪੇਟ ਤੋ ਪੈਦਾ ਹੋਇਆ, ਜਿਸ ਨੂੰ ਈਸਾ ਆਖ ਕੇ ਸੂਲੀ ਉਤੇ ਟੰਗਿਆ ਗਿਆ ਸੀ, ਕਿਉਂਕਿ ਉਸਨੇ ਇਕ ਅਜੇਹੀ ਰੱਬ ਦੀ ਬਾਦਸਾਹਤ ਦੇ ਨੰਗੇ ਦੀਦਾਰ ਕੀਤੇ ਸਨ ਜਿਹੜੇ ਉਸ ਦੇ ਵੈਰੀਆ ਲਈ ਮਜ਼ਾਕ ਦਾ ਕਾਰਨ ਸਨ? ਅਸਲ ਵਿਚ ਉਹ ਇਕ ਨਵੀਂ ਤਹਿਜ਼ੀਬ ਨੂੰ ਜਨਮ ਦੇ ਰਿਹਾ ਸੀ ਜਿਸ ਨੇ ਸੰਸਾਰ

ਦੇ ਇਤਿਹਾਸ ਨੂੰ ਇਕ ਨਵੀਂ ਨੁਹਾਰ ਦੇਣੀ ਸੀ। ਕੇਵਲ ਭੁਲੇਖੇ ਵਿਚ ਗ੍ਰਸੇ ਲੋਕਾ ਨੇ ਉਸ ਤਹਿਜੀਬ ਦੀ ਜਨਮ-ਪੀੜਾ ਨੂੰ ਇਕ ਵਿਅੱਕਤੀ ਦੀ ਨਿੱਜੀ ਵੇਦਨਾ ਨਾਲ ਜੋੜ ਦਿਤਾ।

ਅਤੇ ਮਹਾਤਮਾ ਗਾਧੀ ਨੇ ਜਦ ਇਸੇ ਸਦੀ ਵਿਚ ਹਥਿਆਰਾ ਨਾਲ ਲੈਸ ਇਕ ਸਾਮਰਾਜ ਨਾਲ ਭਰਪੂਰ ਟੱਕਰ ਲਈ, ਤੇ ਸਾਤਮਈ, ਨਾ-ਮਿਲਵਰਤਣ ਤੇ ਸਤਿਆਗ੍ਰਹਿ ਦੇ ਅਨੋਖੇ ਸਸਤ੍ਰ ਅਪਣਾਏ ਤੇ ਕੇਵਲ ਅਜੇਹੇ ਨਿੱਕੇ ਮੋਟੇ ਕਾਨੂੰਨਾ (ਲੂਣ-ਕਰ ਆਦਿ) ਦਾ ਉਲੰਘਣ ਸੁਰੂ ਕੀਤਾ, ਤਾ ਉਸ ਦੇ ਵਿਰੋਧੀਆ ਨੂੰ ਕੀ ਪਤਾ ਸੀ ਕਿ ਇਕ ਨਿੱਕੇ ਨਿਤਾਣੇ ਜਿਹੇ ਸਰੀਰ, ਪਰ ਫੌਲਾਦ ਦੀ ਆਤਮਾ ਵਾਲਾ ਇਹ ਰੱਬੀ ਬੰਦਾ ਇਕ ਮੋਈ ਹੋਈ ਜਾਤੀ ਵਿਚ ਇਕ ਨਵਾ ਪਰਿਵਰਤਨ ਲਿਆ ਰਿਹਾ ਹੈ।

ਗੁਰੂ ਗੋਬਿੰਦ ਸਿੰਘ ਦੇ ਸਿਧਾਤ ਨੇ ਵੀ ਸੰਸਾਰ ਦੀ ਸਭਿਅਤਾ ਵਿਚ ਇਕ ਭਰਪੂਰ ਤੇ ਕਰਾਮਾਤੀ ਮੋੜ ਲਿਆਦਾ।

ਉਨ੍ਹਾ ਗੁਰੂ ਨਾਨਕ ਦੇ ਧਰਮ ਦੇ ਕਿਸੇ ਵੀ ਪੱਖ ਤੋ ਮੂੰਹ ਨਹੀਂ ਮੋੜਿਆ। ਜੇ ਅਜੇਹਾ ਹੁੰਦਾ ਤਾ ਉਹ ਆਦਿ ਗ੍ਰੰਥ ਦੀ ਥਾ ਆਪਣੇ ਗ੍ਰੰਥ ਨੂੰ ਗੁਰ-ਗੱਦੀ ਉਤੇ ਅਸਥਾਪਨ ਕਰਦੇ। ਉਨ੍ਹਾ ਦੀ ਆਪਣੀ ਬਾਣੀ ਵੀ ਉਸੇ ਸਾਕਾਰ-ਨਿਰਾਕਾਰ ਬ੍ਰਹਮ ਨੂੰ ਸਮਰਪਿਤ ਹੈ, ਜਿਸ ਨੂੰ ਪਹਿਲੇ ਸਤਿਗੁਰਾ ਦੀ। ਉਨ੍ਹਾ ਨੂੰ ਹਿੰਦੂ-ਮੁਸਲਮਾਨ ਦੋਹਾ ਨਾਲ ਟੱਕਰ ਲੈਣੀ ਪਈ, ਪਰ ਕੀ ਦੋਵੇ ਹੀ ਉਨ੍ਹਾ ਦੇ ਨਾਲ ਹੋ ਕੇ ਵੀ ਨਹੀਂ ਸਨ ਲੜੇ? ਜੋ ਮਹਾਨ ਆਤਮਾ ਆਖਦੀ ਹੈ - 'ਦੇਹੁਰਾ ਮਸੀਤ ਸੋਈ ਪੂਜਾ ਔ ਨਿਮਾਜ ਓਹੀ'', ਉਸ ਉਤੇ ਹਿੰਦੂ ਜਾ ਮੁਸਲਿਮ-ਵਿਰੋਧੀ ਹੋਣ ਦਾ ਦੋਸ ਲਾਣਾ ਕਿਥੋਂ ਤੀਕ ਯੋਗ ਹੈ?

ਕੀ ਗੁਰੂ ਨਾਨਕ ਦੇਵ ਨੇ ਬਾਬਰਵਾਣੀ ਦੇ ਸਬਦਾ ਵਿਚ ਬਾਬਰ ਦੇ ਮੁਦੱਲੇ ਅਤਿਆਚਾਰਾ ਵਿਰੁਧ ਆਵਾਜ ਨਹੀਂ ਸੀ ਉਠਾਈ? ਉਨ੍ਹਾ ਬਾਬਰ ਦੀ ਬੰਦੀ ਵੀ ਕਬੂਲ ਕੀਤੀ ਤੇ ਉਸ ਦੀ ਚੱਕੀ ਵੀ ਪੀਠੀ। ਕੀ ਗੁਰੂ ਹਰਿਗੋਬਿੰਦ ਨੇ ਸਸਤ੍ਰਾ ਨਾਲ ਮੁਗਲਾ ਦੇ ਵਿਰੁਧ ਯੁੱਧ ਨਹੀਂ ਸੀ ਕੀਤੇ? ਗੁਰੂ ਹਰਿ ਰਾਏ ਨੇ ਵੀ ਬਾਈ ਸੌ ਘੋੜ-ਚੜ੍ਹੇ ਸਦਾ ਨਾਲ ਰੱਖੇ, ਭਾਵੇ ਵਰਤਿਆ ਉਨ੍ਹਾ ਨੂੰ ਕਦੀ ਨਹੀਂ। ਗੁਰੂ ਨਾਨਕ ਦੇਵ ਦੇ ਸਮੇ ਤੋ ਹੀ ਗੁਰੂ ਨੂੰ ''ਸੱਚਾ ਪਾਤਸਾਹ ' ਆਖਿਆ ਜਾਣ ਲਗ ਪਿਆ ਸੀ। ਉਹ ਤਖਤ-ਚੌਰ ਦੇ ਮਾਲਕ ਸਨ। ਉਨ੍ਹਾ ਦੇ ਬਚਨਾ ਨੂੰ ''ਹੁਕਮ'' - ਪਰਮੇਸ੍ਰ ਦਾ ਹੁਕਮ - ਕਰ ਕੇ ਮੰਨਿਆ ਜਾਦਾ ਸੀ। ਜਾਤੀ-ਭੇਦ ਦੀ ਵਿਰੋਧਤਾ, ਲੰਗਰ-ਪੰਗਤ ਦੀ ਪ੍ਰਣਾਲੀ, ਇਸਤ੍ਰੀ ਨੂੰ ਮਰਦ ਦੇ ਬਰਾਬਰ ਹੱਕ ਦੇਣ ਦਾ ਆਦੇਸ ਗੁਰੂ ਨਾਨਕ ਦੇ ਸਮੇ ਤੋਂ ਹੀ ਪਰਚਲਤ ਹੋ ਚੁੱਕਾ ਸੀ। ''ਰਾਜਨੀਤੀ ਤੇ ਸਮਾਜਕ ਬਣਤਰ ਧਰਮ ਦੇ ਅਸੂਲਾ ਉਤੇ ਖਲ੍ਹਾਰੀ ਜਾਵੇ, ਨਾ ਕਿ ਤਾਕਤ ਤੇ ਜੋਰ-ਜਬਰ ਦੀ ਨੀਂਹ ਉਤੇ'', ਇਹ ਵੀ ਗੁਰੂ ਨਾਨਕ ਦੇਵ ਦੇ ਧਰਮ ਦਾ ਮੁਖ-ਸਿਧਾਤ ਸੀ ਤੇ ਇਹ ਵੀ ਕਿ ਜੋ ਕੁਝ ਕੀਤਾ ਜਾਏ, ਪਰਮੇਸ੍ਰ ਦੇ ਨਮਿਤ-ਮਾਤਰ ਤੇ ਉਸੇ ਨੂੰ

ਆਦਰਸ ਮੰਨ ਕੇ ਕੀਤਾ ਜਾਵੇ। ਗੁਰੂ ਗੋਬਿੰਦ ਸਿੰਘ ਨੇ ਵੀ ਸਦਾ ਇਨ੍ਹਾ ਹੀ ਸਿਧਾਤਾ ਉਤੇ ਅਮਲ ਕੀਤਾ।

ਫਿਰ ਗੁਰੂ ਗੋਬਿੰਦ ਸਿੰਘ ਜੀ ਦੀ ਵਿਸੇਸ ਦੇਣ ਕੀ ਸੀ? ਇਕ ਸਮਾਜਕ ਤੇ ਰਾਜਸੀ ਪੰਥ ਨੂੰ ਜਨਮ ਦੇਣ ਵਿਚ, ਜਿਸ ਦੀ ਆਤਮਾ ਵੀ ਪੂਰੀ ਜਾਗੀ ਹੋਈ ਹੋਵੇ ਪਰ ਜੋ ਨਾਲ ਹੀ ਧਰਤੀ ਦੀ ਪੀੜਾ ਹਰਨ ਲਈ ਘਟ ਗਿਣਤੀ ਵਿਚ ਹੁੰਦਾ ਹੋਇਆ ਵੀ ਸਾਰੀ ਮਨੁੱਖ-ਜਾਤੀ ਦੀ ਪ੍ਰਤੀਨਿਧਤਾ ਕਰਦਿਆ, ਉਸ ਦੇ ਸੰਸਾਰਕ ਸੁਖ ਤੇ ਸੁਤੰਤਰਤਾ ਲਈ ਜੂਝਣ ਲਈ ਵੀ ਸਦਾ ਤਤਪਰ ਰਹੇ। "ਖੰਡੇ ਦੀ ਪਾਹੁਲ" ਇਸ ਪੰਥ ਨੂੰ ਦਿਤੀ ਜਾਣੀ ਸੀ ਤੇ ਅਗਨੀ-ਪ੍ਰੀਖਿਆ ਵਿਚੋਂ ਲੰਘਣ ਦੀ ਵੰਗਾਰ, ਜੋ ਹੁਣ ਤੋਂ ਅਰਪਿਤ ਸਰੀਰ ਦੀ ਇਕ ਪ੍ਰਮੁਖ ਵਿਸੇਸਤਾਈ ਸਮਝੀ ਜਾਣੀ ਸੀ। ਤੇ ਉਸ ਨੂੰ ਲੋਕਰਾਜੀ ਸਿਧਾਤਾ ਦੀ ਅਜੇਹੀ ਘੁਟੀ ਪਿਲਾਈ ਗਈ ਕਿ ਰਾਜਾ ਤੇ ਪਰਜਾ ਗੁਰੂ ਤੇ ਸੇਵਕ ਮਨੁੱਖ ਤੇ ਮਨੁੱਖ ਵਿਚ ਕਿਸੇ ਤਰ੍ਹਾ ਦਾ ਵੀ ਭਿੰਨ ਭੇਦ ਨਾ ਰਹਿ ਜਾਏ। ਪਰ ਉਹ ਨਾਲ ਹੀ ਰੱਬ ਨੂੰ ਆਪਣੇ ਸਾਰੇ ਕਰਮ ਦਾ ਪ੍ਰੇਰਕ ਤੇ ਆਦਰਸ ਮੰਨੇ ਤੇ ਆਪਣੇ ਨਿਜ-ਸਵਾਰਥ ਜਾ ਹਉਮੈ ਲਈ ਕਾਰ ਉਕੀ ਨਾ ਕਰੇ। ਥੋੜ੍ਹੇ ਸਬਦਾ ਵਿਚ ਇਹ ਆਖਿਆ ਜਾ ਸਕਦਾ ਹੈ ਕਿ ਜਿੱਥੇ ਗੁਰੂ ਨਾਨਕ ਨੇ ਜੀਵਨ ਨੂੰ ਨਵੇ ਆਤਮਕ ਅਰਥ ਬਖ਼ਸੇ ਉਥੇ ਗੁਰੂ ਗੋਬਿੰਦ ਸਿੰਘ ਨੇ ਮੌਤ ਨੂੰ ਇਕ ਨਵਾ ਆਦਰਸ ਪ੍ਰਦਾਨ ਕਰ ਦਿਤਾ।

ਸੱਯਦ ਮੁਹੰਮਦ ਲਤੀਫ ਨੇ ਲਿਖਿਆ ਹੈ "ਗੁਰੂ ਗੋਬਿੰਦ ਸਿੰਘ ਯੁੱਧ-ਖੇਤਰ ਵਿਚ ਇਕ ਵਿਜੈਈ ਯੋਧਾ ਮਸਨਿਦ ਉਤੇ ਸਹਿਨਸਾਹ, ਗੁਰੂ-ਰੂਪ ਵਿਚ ਆਤਮਕ ਗਿਆਨ ਦਾ ਦਾਤਾ ਤੇ ਖਾਲਸਾ ਦੀ ਸੰਗਤ ਵਿਚ ਇਕ ਫਕੀਰ ਸੀ।" ਤੇ ਡਾਕਟਰ ਸਰ ਗੋਕਲ ਚੰਦ ਨਾਰੰਗ ਨੇ ਠੀਕ ਹੀ ਤਾ ਆਖਿਆ ਹੈ ਕਿ "ਗੁਰੂ ਗੋਬਿੰਦ ਸਿੰਘ ਨੇ ਆਪਣੇ ਰਾਸਟਰ ਦੇ ਉਹ ਸਾਰੇ ਬੰਧਨ ਆਪਣੇ ਜੀਉਦੇ ਜੀ ਟੁੱਟਦੇ ਨਹੀਂ ਵੇਖੇ ਜਿਨ੍ਹਾ ਵਿਰੁਧ ਉਨ੍ਹਾ ਸੰਘਰਸ ਕੀਤਾ ਪਰ ਉਨ੍ਹਾ ਸਾਡੀ ਆਤਮਾ ਨੂੰ ਸੁਤੰਤਰ ਕਰ ਦਿਤਾ ਤੇ ਸਾਡੇ ਦਿਲਾ ਨੂੰ ਉੱਚਾ ਉਠਣ ਤੇ ਹਰ ਤਰ੍ਹਾ ਦੀ ਆਜਾਦੀ ਪ੍ਰਾਪਤ ਕਰਨ ਲਈ ਝੰਜੋੜ ਮਾਰਿਆ ਤੇ ਦਿੱਲੀ ਦੇ ਰਾਜ ਦਾ ਭੂਤ-ਭੈ ਉਨ੍ਹਾ ਸਾਡੀ ਜਾਤੀ ਦੇ ਮਨਾ ਵਿਚੋ ਉੱਕਾ ਮੁਕਾ ਦਿਤਾ।"

ਪ੍ਰੋਫੈਸਰ ਇੰਦੂ ਭੂਸਨ ਬੈਨਰਜੀ ਦੇ ਸਬਦ ਅਨੁਸਾਰ, "ਗੁਰੂ ਗੋਬਿੰਦ ਸਿੰਘ ਨੂੰ ਦੁਨੀਆ ਦੇ ਅਤਿ ਅਲੌਕਿਕ ਮਹਾਪੁਰਸਾ ਵਿਚੋਂ ਗਿਣਿਆ ਜਾਣਾ ਚਾਹੀਦਾ ਹੈ। ਉਨ੍ਹਾ ਦਾ ਆਦਰਸ ਹੀ ਅਤਿ ਉੱਚਾ ਤੇ ਪ੍ਰਸੰਸਾ ਯੋਗ ਨਹੀਂ ਸੀ, ਸਗੋਂ ਉਨ੍ਹਾ ਲਈ ਘੜੇ ਉਨ੍ਹਾ ਦੇ ਸਾਧਨ ਵੀ ਜੋ ਇਕ ਸੰਪੂਰਣ ਸੰਪੰਨ ਆਤਮਾ ਹੀ ਵਿਚਾਰ ਤੇ ਉਸਾਰ ਸਕਦੀ ਸੀ। ਜਿਸ ਭਰਪੂਰ ਸਾਹਸ ਤੇ ਠੰਢੇ ਜਿਗਰੇ ਨਾਲ ਉਨ੍ਹਾ ਨੇ ਆਪਣੇ ਜੀਵਨ ਦੇ ਦੁਖਾ ਦਾ ਟਾਕਰਾ ਕੀਤਾ, ਉਹ ਦੀ ਆਸ ਕਿਸੇ ਮਹਾਨ ਧਾਰਮਕ ਆਗੂ ਤੋਂ ਹੀ ਰਖੀ ਜਾ ਸਕਦੀ ਸੀ। ਆਨੰਦਪੁਰ ਵਿਚੋਂ ਨਿਕਲ ਚਮਕੌਰ ਦੀ ਗੜ੍ਹੀ ਵਿਚ ਸਾਰੇ ਸਾਥੀ ਸਮੇਤ ਦੋ ਜਵਾਨ-ਬੱਚਿਆ ਦੇ ਸਹੀਦ ਹੋ ਚੁਕੇ ਸਨ, ਨੰਗੇ

ਪੈਰੀਂ, ਲਹੂ-ਲੁਹਾਨ, ਆਪ ਜੰਗਲਾ ਵਿਚੋਂ ਛੁਪ-ਲੁਕ ਕੇ ਜੀਵਨ ਬਤੀਤ ਕਰ ਰਹੇ ਸਨ ਕਿ ਉਪਰੋਂ ਆਪਣੀ ਪੂਜ ਮਾਤਾ ਤੇ ਦੋ ਮਾਸੂਮ ਬੱਚਿਆ ਦੀ ਸਹੀਦੀ ਦੀ ਖਬਰ ਮਿਲਦੀ ਹੈ। ਪਰ ਉਹ ਇਸ ਦੁੱਖ ਦਾ ਅਪਾਰ ਸਾਤੀ ਨਾਲ ਟਾਕਰਾ ਕਰਦੇ ਹਨ, ਜਿਵੇਂ ਕੁਝ ਹੋਇਆ ਹੀ ਨਹੀਂ ਹੁੰਦਾ। ਉਹ ਆਦਿ ਗ੍ਰੰਥ ਦੀ ਇਕ ਨਵੀਂ ਬੀੜ ਤਿਆਰ ਕਰਵਾਦੇ ਹਨ ਤੇ ਖਾਲਸਾ ਪੰਥ ਦੀ ਨੀਂਹ ਮਾਲਵੇ ਵਿਚ ਮੁੜ-ਉਸਾਰਣ ਵਿਚ ਜੁਟ ਜਾਦੇ ਹਨ। ਨਿਪਟ ਕੋਈ ਰਾਜਨੀਤਕ ਜਾ ਫੌਜੀ ਆਗੂ ਇਹ ਕਦੋ ਕਰ ਸਕਿਆ ਹੈ?

ਇਹ ਗੱਲ ਚੇਤੇ ਰਖਣ ਵਾਲੀ ਹੈ ਕਿ ਸਹਿਨਸਾਹ ਬਹਾਦਰ ਸਾਹ ਨੂੰ ਇਕ ਵਰ੍ਹਾ ਉਨ੍ਹਾ ਦੇ ਨੇੜੇ ਰਹਿਣ ਨੇ ਏਨਾ ਪ੍ਰਭਾਵਿਤ ਕੀਤਾ ਸੀ ਕਿ ਉਨ੍ਹਾ ਨੂੰ ਉਹ ਇਕ ਦਰਵੇਸ ਵਾਗ ਆਦਰ ਦੇਦਾ ਸੀ। ਉਨ੍ਹਾ ਦੇ ਪਿਛੋਂ, ਉਸਨੇ ਉਨ੍ਹਾ ਦੀ ਚੋਖੀ ਚਲ-ਸੰਪਤੀ, ਜੋ ਕਾਨੂੰਨ ਅਨੁਸਾਰ ਰਾਜ ਨੇ ਜਬਤ ਕਰ ਲੈਣੀ ਸੀ, ਉਨ੍ਹਾ ਦੇ ਵਾਰਸਾ ਨੂੰ ਦੇ ਦਿਤੀ। ਉਨ੍ਹਾ ਦੇ ਜੀਵਨ ਜਾ ਰਚਨਾ ਵਿਚ ਕੁਝ ਵੀ ਅਜੇਹਾ ਨਹੀਂ, ਜਿਸ ਤੋਂ ਇਹ ਅਨੁਮਾਨ ਵੀ ਲੱਗੇ ਕਿ ਉਹ ਕਿਸੇ ਵਿਸੇਸ ਜਾਤੀ ਦੇ ਵਿਰੋਧੀ ਸਨ। ਉਨ੍ਹਾ ਕੌਮ ਦੀ ਵਾਗ-ਡੋਰ ਸਖਸੀ ਗੁਰਿਆਈ ਨੂੰ ਹਟਾ ਕੇ ਸਮੁਚੇ ਪੰਥ ਦੇ ਹਵਾਲੇ ਕਰ ਦਿਤੀ ਤੇ ਕੌਮ ਨੇ ਨਵਾਬ ਕਪੂਰ ਸਿੰਘ ਤੇ ਜੱਸਾ ਸਿੰਘ ਕਲਾਲ ਵਰਗੇ ਆਗੂ ਚੁਣ ਕੇ ਗੁਰੂ ਦੇ ਇਸ ਇਤਿਹਾਸਕ ਫੈਸਲੇ ਨੂੰ ਠੀਕ ਸਿੱਧ ਕਰ ਦਿਤਾ। ਉਨ੍ਹਾ ਉਸ ਅਬਦਾਲੀ ਦੀ ਪਾਣੀਪਤ ਦੀ ਜਿੱਤ ਨੂੰ ਹਾਰ ਵਿਚ ਪਲਟ ਦਿਤਾ ਜਿਸ ਦੀ ਸਕਤੀ ਨੂੰ ਮਰਹੱਟੇ ਵੀ ਭੰਨ ਨਹੀਂ ਸਨ ਸਕੇ।''

ਆਸਾਵਾਦ ਦੇ ਇਸ ਮਹਾਨ ਆਗੂ ਦੀ ਪ੍ਰਤੱਖ ਤੇ ਸੂਖਮ ਦੇਣ ਨਾਲ ਵਧੀਕ ਇਨਸਾਫ਼ ਕਰਨ ਲਈ ਕਿਸੇ ਵਡੇਰੇ ਜਤਨ ਤੇ ਪ੍ਰੇਰਨਾ ਦੀ ਲੋੜ ਹੈ। ਇਥੇ ਭੰਗੂ ਰਤਨ ਸਿੰਘ ਦੇ ਸਬਦਾ ਨੂੰ ਹੀ ਦੋਹਰਾ ਕੇ ਬਸ ਕਰਦੇ ਹਾ ਜੋ ਉਨ੍ਹਾ ''ਪ੍ਰਾਚੀਨ ਪੰਥ ਪ੍ਰਕਾਸ'' ਵਿਚ ਸਤਿਗੁਰਾ ਦੇ ਉਦੇਸ ਸੰਬੰਧੀ ਅੰਕਿਤ ਕੀਤੇ ਸਨ। ਉਨ੍ਹਾ ਅਨੁਸਾਰ ਗੁਰੂ ਨੇ ਖਾਲਸਾ ਪੰਥ ਇਸ ਲਈ ਸਾਜਿਆ ਸੀ ਕਿ

''ਇਨ ਗਰੀਬ ਸਿਖਨ ਕੋ ਦੈ ਬਾਦਸਾਹੀ।
ਯਹ ਯਾਦ ਰਖਹਿੰ ਹਮਰੀ ਗੁਰਿਆਈ।''

## [ਅਕਾਲ ਪੁਰਖ ਦਾ ਸਰੂਪ]

ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥
ਅਚਲ ਮੂਰਤਿ ਅਨਭਉ ਪ੍ਰਕਾਸ, ਅਮਿਤੋਜ ਕਹਿੱਜੈ॥
ਕੋਟਿ ਇੰਦ੍ਰ ਇੰਦ੍ਰਾਣ, ਸਾਹੁ ਸਾਹਾਣਿ ਗਣਿੱਜੈ॥
ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥
ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤਿ॥੧॥

ਨਮਸ੍ਤੰ ਅਕਾਲੇ। ਨਮਸ੍ਤੰ ਕ੍ਰਿਪਾਲੇ॥
ਨਮਸਤੰ ਅਰੂਪੇ। ਨਮਸਤੰ ਅਨੂਪੇ॥੨॥

. . . . . .

ਨਮਸਤੰ ਅਨਾਮੇ। ਨਮਸਤੰ ਅਠਾਮੇ॥੪॥
ਨਮਸਤੰ ਅਕਰਮੰ। ਨਮਸਤੰ ਅਧਰਮੰ॥

. . . . . .

ਨਮਸਤੰ ਸੁ ਏਕੈ। ਨਮਸਤੰ ਅਨੇਕੈ॥

. . . . . .

ਨਮਸਤੰ ਅਮਜਬੇ। ਨਮਸਤਸਤੁ ਅਜਬੇ॥

. . . . . .

ਨਮੋ ਕਾਲ ਕਾਲੇ। ਨਮਸਤਸਤੁ ਦਿਆਲੇ॥

. . . . . .

ਨਮੋ ਸਰਬ ਧੰਧੇ। ਨਮੋ ਸਤ ਅਬੰਧੇ॥੨੪॥

. . . . . .

ਨਮੋ ਸਰਬ ਕਰਤਾ। ਨਮੋ ਸਰਬ ਹਰਤਾ॥

. . . . . .

ਨਮੋ ਜੋਗ ਜੋਗੇ। ਨਮੋ ਭੋਗ ਭੋਗੇ।।

. . . . . .

ਨਮੋ ਚੰਦ੍ਰ ਚੰਦ੍ਰੇ। ਨਮੋ ਭਾਨ ਭਾਨੇ।।
ਨਮੋ ਗੀਤ ਗੀਤੇ। ਨਮੋ ਤਾਨ ਤਾਨੇ।।੪੭।।
ਨਮੋ ਨ੍ਰਿੱਤ ਨ੍ਰਿੱਤੇ। ਨਮੋ ਨਾਦ ਨਾਦੇ।।
ਨਮੋ ਪਾਨ ਪਾਨੇ। ਨਮੋ ਬਾਦ ਬਾਦੇ।।੪੮।।

. . . . . .

ਨਮੋ ਨਿੱਤ ਨਾਰਾਇਣੇ, ਕਰੂਰ ਕਰਮੇ।।

. . . . . .

ਨਮੋ ਸਰਬ ਰੋਗੇ। ਨਮੋ ਸਰਬ ਭੋਗੇ।।

. . . . . .

ਦੇਸ ਅਉਰ ਨ ਭੇਸ ਜਾਕਰ ਰੂਪ ਰੇਖ ਨ ਰਾਗ।।
ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ।।੮੦।।

. . . . . .

ਸਦਾ ਸੱਚਿਦਾ ਨੰਦ, ਸਤ੍ਰੰ ਪ੍ਰਣਾਸੀ।।

. . . . . .

ਨ ਪੋਤ੍ਰੈ, ਨ ਪੁਤ੍ਰੈ, ਨ ਸਤ੍ਰੈ ਨ ਮਿਤ੍ਰੈ।।
ਨਾ ਤਾਤੈ ਨਾ ਮਾਤੈ, ਨ ਜਾਤੈ, ਨ ਪਾਤੈ।।

. . . . . .

ਕਿ ਹੁਸਨਲ ਵਜੂ ਹੈਂ। ਤਮਾਮੁਲ ਰੁਜੂ ਹੈਂ।।

. . . . . .

ਕਿ ਜ਼ਾਹਿਰ ਜ਼ਹੂਰ ਹੈ। ਕਿ ਹਾਜਿਰ ਹਜ਼ੂਰ ਹੈਂ।।

. . . . . .

ਕਿ ਸਾਹਿਬ ਦਿਮਾਗ਼ ਹੈਂ। ਕਿ ਹੁਸਨੁਲ ਚਰਾਗ਼ ਹੈ।।
ਗ਼ਨੀਮੁਲ ਖ਼ਿਰਾਜ ਹੈ। ਗ਼ਰੀਬੁਲ ਨਿਵਾਜ਼ ਹੈ।।

. . . . . .

ਅਜਪਾ ਜਪ ਹੈਂ। ਅਥਪਾ ਥਪ ਹੈ।।

. . . . . .

ਨਮੋ ਅੰਧਕਾਰੇ। ਨਮੋ ਤੇਜ ਤੇਜੇ॥

. . . . . .

ਨਮੋ ਰਾਜਸੰ ਤਾਮਸੰ, ਸਾਂਤਿ ਰੂਪੇ॥
ਨਮੋ ਪਰਮ ਤੱਤੰ, ਅਤੱਤੰ ਸਰੂਪੇ॥

. . . . . .

ਦੁਕਾਲੰ ਪ੍ਰਣਾਸੀ। ਦਿਆਲੰ ਸਰੂਪੇ॥
ਸਦਾ ਅੰਗ ਸੰਗੇ। ਅਭੰਗੰ ਬਿਭੂਤੇ॥੩॥੧੯੬॥

[ਜਾਪੁ ਸਾਹਿਬ ਵਿਚੋਂ]

## [ਸੰਨਿਆਸ ਕਿਹੋ ਜਿਹਾ ਹੋਵੇ?]

ਰੇ ਮਨ ਐਸੋ ਕਰ ਸੰਨਿਆਸਾ॥
ਬਨ ਸੇ ਸਦਨ ਸਬੈ ਕਰ ਸਮਝਹੁ,
ਮਨ ਹੀ ਮਾਹਿ ਉਦਾਸਾ॥1॥ਰਹਾਉ॥
ਜਤ ਕੀ ਜਟਾ ਜੋਗ ਕੋ ਮੰਜਨੁ, ਨੇਮ ਕੇ ਨਖਨ ਬਢਾਓ॥
ਗਿਆਨ ਗੁਰੂ ਆਤਮ ਉਪਦੇਸਹੁ, ਨਾਮ ਬਿਭੂਤ ਲਗਾਓ॥
ਅਲਪ ਅਹਾਰ, ਸੁਲਪ ਸੀ ਨਿੰਦ੍ਰਾ, ਦਯਾ ਛਿਮਾ ਤਨ ਪ੍ਰੀਤਿ॥
ਸੀਲ ਸੰਤੋਖ ਸਦਾ ਨਿਰਬਾਹਿਬੋ, ਹ੍ਵੈਬੋ ਤ੍ਰਿਗੁਣ ਅਤੀਤਿ॥
ਕਾਮ, ਕ੍ਰੋਧ, ਹੰਕਾਰ, ਲੋਭ, ਹਠ, ਮੋਹ ਨ ਮਨ ਸਿਉ ਲਾਾਵੈ॥
ਤਬ ਹੀ ਆਤਮ ਤਤ ਕੋ ਦਰਸੇ, ਪਰਮ ਪੁਰਖ ਕਹ ਪਾਵੈ।

[ਰਾਮਕਲੀ, ਪਾਤਸਾਹੀ 10, ਸਬਦ ਹਜਾਰੇ]

## [ਪ੍ਰਭ ਜੂ ਤੋ ਕਹ ਲਾਜ ਹਮਾਰੀ]

ਪ੍ਰਭ ਜੂ ਤੋ ਕਹ ਲਾਜ ਹਮਾਰੀ॥
ਨੀਲ ਕੰਠ, ਨਰ ਹਰਿ, ਨਾਰਾਇਣ, ਨੀਲ ਬਸਨ ਬਨਵਾਰੀ॥
ਪਰਮ ਪੁਰਖ ਪਰਮੇਸਰ ਸੁਆਮੀ, ਪਾਵਨ ਪਉਨ ਅਹਾਰੀ॥
ਮਾਧਵ, ਮਹਾ ਜੋਤਿ, ਮਧ ਮਰਦਨ, ਮਾਨ ਮੁਕੰਦ, ਮੁਰਾਰੀ॥1॥
ਨਿਰਬਿਕਾਰ, ਨਿਰਜੁਰ, ਨਿਦ੍ਰਾ ਬਿਨੁ, ਨਿਰਬਖ, ਨਰਕ ਨਿਵਾਰੀ॥
ਕ੍ਰਿਪਾ ਸਿੰਧ, ਕਾਲ ਤ੍ਰੈ ਦਰਸੀ, ਕੁਕ੍ਰਿਤ ਪ੍ਰਾਸਨ ਕਾਰੀ॥
ਧਨੁਰਪਾਨਿ ਧ੍ਰਿਤ ਮਾਨ ਧਰਾਧਰ ਅਨ ਬਿਕਾਰ ਅਸਿਧਾਰੀ॥
ਹੋ ਮਤ ਮੰਦ ਚਰਨ ਸਰਨਾਗਤਿ, ਕਰ ਗਹਿ ਲੇਹੁ ਉਬਾਰੀ॥

[ਸੋਰਠ, ਪਾਤਸਾਹੀ 10, ਸਬਦ ਹਜ਼ਾਰੇ]

## [ਹੇ ਪ੍ਰਭੂ, ਤੇਰੇ ਬਿਨਾ ਜੀਊਣਾ ਦੁਖਦਾਈ ਹੈ]

ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾ ਦਾ ਕਹਣਾ॥
ਤੁਝ ਬਿਨੁ ਰੋਗ ਰਜਾਈਆ ਦਾ ਓਢਣ ਨਾਗ ਨਿਵਾਸਾ ਦੇ ਰਹਣਾ॥
ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆ ਦਾ ਸਹਣਾ॥
ਯਾਰੜੇ ਦਾ ਸਾਨੂੰ ਸਥਰੁ ਚੰਗਾ ਭਠ ਖੇੜਿਆ ਦਾ ਰਹਣਾ॥

[ਖਿਆਲ ਪਾਤਸਾਹੀ 10, ਸਬਦ ਹਜ਼ਾਰੇ]

## [ਸੰਸਾਰਕ ਪਦਾਰਥਾ ਉਤੇ ਮਾਣ ਨਾ ਕਰੋ]

ਮਾਤੇ ਮਤੰਗ, ਜਰੇ ਜਰ ਸੰਗਿ, ਅਨੂਪ ਉਤੰਗ ਸੁਰੰਗ ਸਵਾਰੇ॥
ਕੋਟਿ ਤੁਰੰਗ, ਕੁਰੰਗ ਸੇ ਕੂਦਤ, ਪਉਨ ਕੇ ਗਉਨ ਕੋ ਜਾਤ ਨਿਵਾਰੇ॥
ਭਾਰੀ ਭੁਜਾਨ ਕੇ ਭੂਪ ਭਲੀ ਬਿਧਿ, ਨਿਆਵਤ ਸੀਸ ਨ ਜਾਤ ਬਿਚਾਰੇ॥
ਏਤੇ ਭਏ ਤਉ ਕਹਾ ਭਏ ਭੂਪਤਿ, ਅੰਤ ਕੋ ਨਾਗੇ ਹੀ ਪਾਇ ਪਧਾਰੇ॥

[ਸ੍ਵੱਯੈ, ਪਾਤਸਾਹੀ 10]

## [ਪ੍ਰੇਮ ਰਾਹੀ ਹੀ ਪ੍ਰਭੂ ਮਿਲਦਾ ਹੈ, ਪਾਖੰਡ ਨਾਲ ਨਹੀ]

ਕਹਾ ਭਯੋ ਜੋ ਦੋਊ ਲੋਚਨ ਮੂੰਦਿ ਕੈ,
ਬੈਠ ਰਹਿਓ ਬਕ ਧਿਆਨੁ ਲਗਾਇਓ॥
ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨਿ,
ਲੋਕ ਗਇਓ ਪਰਲੋਕ ਗਵਾਇਓ॥
ਬਾਸ ਕੀਓ ਬਿਖਿਆਨ ਸੋਂ ਬੈਠਿ ਕੈ,
ਐਸੇ ਹੀ ਐਸੇ ਸੁ ਬੈਸ ਬਿਤਾਇਓ॥
ਸਾਚ ਕਹੌਂ ਸੁਨ ਲੇਹੁ ਸਭੈ,
ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥

[ਸ੍ਵੱਯੇ, ਪਾਤਸਾਹੀ 10]

## [ਪ੍ਰਭੂ ਸਾਡੇ ਔਗੁਣ ਵੇਖਦਾ ਹੈ, ਪਰ ਸਾਨੂੰ ਹਾਰ ਨਹੀ ਦੇਂਦਾ]

ਦੀਨਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰ ਗਨੀਮਨ ਗਾਰੈ॥
ਪੱਛ ਪਸੂ ਨਗ ਨਾਗ ਨਰਾਧਪ ਸਰਬ ਸਮੈ ਸਭ ਕੋ ਪ੍ਰਤਿਪਾਰੈ॥

ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲ ਕੇ ਨਹੀਂ ਕਰਮ ਬਿਚਾਰੈ॥
ਦੀਨ ਦਇਆਲ, ਦਇਆ ਨਿਧਿ, ਦੋਖਨ ਦੇਖਤ ਹੈ, ਪਰ ਦੇਤ ਨ ਹਾਰੈ॥
[ਸ੍ਵੱਯੇ, ਪਾਤਸਾਹੀ 10]

## [ਪ੍ਰਭੂ ਸਾਡਾ ਸਦਾ ਰਖਵਾਲਾ ਹੈ]

ਰੋਗਨ ਤੇ, ਅਰ ਸੋਗਨ ਤੇ, ਜਲ ਜੋਗਨ ਤੇ ਬਹੁ ਭਾਂਤਿ ਬਚਾਵੈ॥
ਸਤ੍ਰ ਅਨੇਕ ਚਲਾਵਤ ਘਾਵ, ਤਊ ਤਨ ਏਕ ਨ ਲਾਗਨ ਪਾਵੈ॥
ਰਾਖਤ ਹੈ ਅਪਨੋ ਕਰ ਦੈਕਰ, ਪਾਪ ਸੰਬੂਹ ਨ ਭੇਟਨ ਪਾਵੈ॥
ਔਰ ਕੀ ਬਾਤ ਕਹਾ ਕਹ ਤੋ ਸੋ, ਸੁ ਪੇਟ ਹੀ ਕੇ ਪਟ ਬੀਚ ਬਚਾਵੈ॥
[ਸ੍ਵੱਯੇ, ਪਾਤਸਾਹੀ 10]

ਕਾਮ ਨ ਕ੍ਰੋਧ ਨ ਲੋਭ ਨ ਮੋਹ ਨ ਰੋਗ ਨ ਸੋਗ ਨ ਭੋਗ ਨ ਭੈ ਹੈ॥
ਦੇਹ ਬਿਹੀਨ, ਸਨੇਹ ਸਭੋ ਤਨ, ਨੇਹ ਬਿਰਕਤ ਅਗੇਹ ਅਛੈ ਹੈ॥
ਜਾਨ ਕੋ ਦੇਤ, ਅਜਾਨ ਕੌ ਦੇਤ, ਜਮੀਨ ਕੋ ਦੇਤ, ਜਮਾਨ ਕੋ ਦੈਹੈ॥
ਕਾਹੇ ਕੋ ਡੋਲਤ ਹੈ ਤੁਮਰੀ ਸੁਧ ਸੁੰਦਰ ਸ੍ਰੀ ਪਦਮਾਪਤਿ ਲੈਹੈ॥
(ਸ੍ਵੱਯੇ, ਪਾਤਸਾਹੀ 10)

## [ਪਰਮੇਸ਼੍ਰਰ ਕਰਮ ਕਾਂਡ ਰਾਹੀ ਨਹੀ ਪਾਇਆ ਜਾ ਸਕਦਾ]

ਖੂਕ ਮਲਹਾਰੀ ਗਜ ਗਦਹਾ ਬਿਭੂਤ ਧਾਰੀ,
ਗਿਦੂਆ ਮਸਾਨ ਬਾਸ ਕਰਿਓਈ ਕਰਤ ਹੈ॥
ਘੁਘੂ ਮਟਬਾਸੀ ਲਗੇ ਡੋਲਤ ਉਦਾਸੀ ਮ੍ਰਿਗ,
ਤਰਵਰ ਸਦੀਵ ਮੋਨ ਸਾਧੇ ਈ ਮਰਤ ਹੈ॥
ਬਿੰਦ ਕੇ ਸਧੱਯਾ ਤਾਹਿ ਹੀਜ ਕੀ ਬਡੱਯਾ ਦੇਤ,
ਬੰਦਰਾ ਸਦੀਵ ਪਾਇ ਨਾਗੇ ਹੀ ਫਿਰਤ ਹੈ॥
ਅੰਗਨਾ ਅਧੀਨ, ਕਾਮ ਕ੍ਰੋਧ ਮੈ ਪ੍ਰਬੀਨ,
ਏਕ ਗਿਆਨ ਕੇ ਬਿਹੀਨ, ਛੀਨ ਕੈਸੇ ਕੈ ਤਰਤ ਹੈ॥੭੧॥
ਭੂਤ ਬਨਚਾਰੀ, ਛਿਤ-ਛਉਨਾ ਸਭੈ ਦੂਧਾਧਾਰੀ,
ਪਉਨ ਕੇ ਅਹਾਰੀ ਸੁ ਭੁਜੰਗ ਜਾਨੀਅਤੁ ਹੈਂ॥
ਤ੍ਰਿਣ ਕੇ ਭਛੱਯਾ ਧਨ ਲੋਭ ਕੇ ਤਜੱਯਾ,
ਤੇ ਤੋ ਗਊਅਨ ਕੇ ਜੱਯਾ ਬ੍ਰਿਖ-ਭਯਾ ਮਾਨੀਅਤੁ ਹੈ।
ਨਭ ਕੇ ਉਡੱਯਾ ਤਾਹਿ ਪੰਛੀ ਕੀ ਬਡੱਯਾ ਦੇਤ,

ਬਗੁਲਾ ਬਿੜਾਲ ਬ੍ਰਿਕ ਧਿਆਨੀ ਠਾਨੀਅਤੁ ਹੈ।
ਜੇਤੋ ਬਡੇ ਗਿਆਨੀ ਤਿਨੋ ਜਾਨੀ ਪੈ ਬਖਾਨੀ ਨਾਹਿ,
ਐਸੇ ਨ ਪ੍ਰਪੰਚ ਮਨਿ ਭੂਲਿ ਆਨੀਅਤੁ ਹੈ।

[ਅਕਾਲਿ ਉਸਤਤਿ]

ਭੇਖ ਦਿਖਾਯੋ ਜਗਤ ਕੋ ਲੋਗਨ ਕੋ ਬਸਿ ਕੀਨ।
ਅੰਤ ਕਾਲ ਕਾਤੀ ਕਟਯੋ ਬਾਸ ਨਰਕ ਮੋ ਲੀਨ।

[ਬਿਚਿਤ੍ਰ ਨਾਟਕ]

ਸਿਜਦੇ ਕਰੇ ਅਨੇਕ ਤੋਪਚੀ ਕਪਟ ਭੇਸ,
ਪੋਸਤੀ ਅਨੇਕ ਦਾ ਨਿਵਾਵਤ ਹੈ ਸੀਸ ਕੋ।

. . . . . .

ਪੰਚ ਬਾਰ ਗੀਦਰ ਪੁਕਾਰੇ ਪਰੇ ਸੀਤ ਕਾਲ,
ਕੁੰਚਰ ਅਉ ਗਦਹਾ ਅਨੇਕ ਦਾ ਪੁਕਾਰ ਹੀ।

. . . . . .

ਤਾਪ ਕੇ ਸਹੇ ਤੇ ਜੋ ਪੈ ਪਾਈਐ ਅਤਾਪ ਨਾਥ,
ਤਾਪਨਾ ਅਨੇਕ ਤਨ ਘਾਇਲ ਸਹਤ ਹੈ।
ਜਾਪ ਕੇ ਕੀਏ ਤੇ ਜੋ ਪੈ ਪਾਯਤ ਅਜਾਪ ਦੇਵ,
ਪੂਦਨਾ ਸਦੀਵ ਤੁਹੀ, ਤੁਹੀ ਉਚਰਤ ਹੈਂ।

[ਅਕਾਲਿ ਉਸਤਤਿ]

## [ਮਨੁੱਖ ਦੀ ਜਾਤ ਨੂੰ ਇਕੋ ਪਛਾਣੋ]

ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ,
ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ।
ਹਿੰਦੂ ਤੁਰਕ ਕੋਊ ਰਾਫਿਜੀ ਇਮਾਮ ਸਾਫੀ,
ਮਾਨੁਸ ਕੀ ਜਾਤਿ ਸਬੈ ਏਕੈ ਪਹਚਾਨਬੋ।
ਕਰਤਾ ਕਰੀਮ ਸੋਈ ਰਾਜਿਕ ਰਹੀਮ ਉਈ,
ਦੂਸਰੋ ਨ ਭੇਦ ਕੋਈ ਭੂਲਿ ਭ੍ਰਮ ਮਾਨਬੋ।
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ,
ਏਕ ਹੀ ਸਰੂਪ ਸਬੈ ਏਕੈ ਜੋਤਿ ਜਾਨਬੋ॥੮੫॥

. . . . . .

ਦੇਹੁਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ,
ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ।
ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ,
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ।
ਏਕੈ ਨੈਨ, ਏਕੈ ਕਾਨ, ਏਕੈ ਦੇਹ, ਏਕੈ ਬਾਨ,
ਖ਼ਾਕ, ਬਾਦ, ਆਤਿਸ ਔ ਆਬ ਕੋ ਰਲਾਉ ਹੈ।
ਅੱਲਹ ਅਭੇਖ ਸੋਈ, ਪੁਰਾਨ ਅਉ ਕੁਰਾਨ ਓਈ,
ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ॥੮੬॥
ਜੈਸੇ ਏਕ ਆਗ ਤੇ ਕਨੂਕਾ ਕੋਟਿ ਆਗ ਉਠੈ,
ਨਿਆਰੇ ਨਿਆਰੇ ਹੁਇਕੈ ਫੇਰਿ ਆਗ ਮੈ ਮਿਲਾਹਿੰਗੇ।
ਜੈਸੇ ਏਕ ਧੂਰਿ ਤੇ ਅਨੇਕ ਧੂਰਿ ਪੂਰਤ ਹੈ,
ਧੂਰਿ ਕੇ ਕਨੂਕਾ ਫੇਰ ਧੂਰਿ ਹੀ ਸਮਾਹਿੰਗੇ।
ਜੈਸੇ ਏਕ ਨਦ ਤੇ ਤਰੰਗ ਕੋਟਿ ਉਪਜਤ ਹੈ,
ਪਾਨਿ ਕੇ ਤਰੰਗ ਸਬੈ ਪਾਨਿ ਹੀ ਕਹਾਹਿੰਗੇ।
ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ,
ਤਾ ਹੀ ਤੇ ਉਪਜਿ, ਸਬੈ ਤਾਹੀ ਮੈ ਸਮਾਹਿੰਗੇ।

[ਅਕਾਲਿ ਉਸਤਤਿ]

## [ਕਾਲ ਤੋਂ ਨਾ ਡਰੋ]

ਜੋ ਕਹੂੰ ਕਾਲ ਤੇ ਭਾਜ ਕੇ ਬਾਚੀਅਤ,
ਤੌਕਿਹ ਕੁੰਟ ਕਹੋ ਭਜਿ ਜਈਯੈ।
ਆਗੇ ਹੂੰ ਕਾਲਧਰੇ ਅਸਿ ਗਾਜਤ,
ਛਾਜਤ ਹੈ ਜਿਹ ਤੇ ਨਸਿ ਅਈਯੈ।
ਐਸੋ ਨ ਕੈ ਗਯੋ ਕੋਈ ਸੁ ਦਾਵ, ਰੇ,
ਜਾਹਿ ਉਪਾਵ ਸੋ ਘਾਵ ਬਚਈਯੈ।
ਜਾਤੇ ਨ ਛੂਟੀਐ ਮੂੜ ਕਹੂ,
ਹਸਿ ਤਾਕੀ ਨ ਕਿਉ ਸਰਣਾਗਤਿ ਜਈਯੈ॥੯੬॥

[ਬਿਚਿਤ੍ਰ ਨਾਟਕ]

## [ਗੁਰੂ ਤੇਗ਼ ਬਹਾਦੁਰ ਦੀ ਸ਼ਹੀਦੀ ਸੰਬੰਧੀ]

ਤਿਲਕ-ਜੰਞੂ ਰਾਖਾ ਪ੍ਰਭੁ ਤਾਕਾ।
ਕੀਨੋ ਬਡੋ ਕਲੂ ਮਹਿ ਸਾਕਾ।
ਸਾਧਨ ਹੇਤਿ ਇਤੀ ਜਿਨਿ ਕਰੀ।
ਸੀਸੁ ਦੀਯਾ ਪਰੁ 'ਸੀ' ਨ ਉਚਰੀ।
ਧਰਮ ਹੇਤ ਸਾਕਾ ਜਿਨਿ ਕੀਆ।
ਸੀਸੁ ਦੀਆ ਪਰੁ ਸਿਰਰੁ ਨ ਦੀਆ।

. . . . . .

ਠੀਕਰ ਫੋਰਿ ਦਿਲੀਸ ਸਿਰਿ,
ਪ੍ਰਭੁਪੁਰਿ ਕੀਯਾ ਪਯਾਨ।
ਤੇਗਬਹਾਦੁਰ ਸੀ ਕ੍ਰਿਆ,
ਕਰੀ ਨ ਕਿਨਹੂੰ ਆਨਿ।

[ਬਿਚਿਤ੍ਰ ਨਾਟਕ]

## [ਆਪਣੀ ਕਥਾ]

ਅਬ ਮੈ ਅਪਨੀ ਕਥਾ ਬਖਾਨੋ।
ਤਪ ਸਾਧਤ ਜਿਹ ਬਿਧਿ ਮੁਹਿ ਆਨੋ।
ਹੇਮ ਕੁੰਟ ਪਰਬਤ ਹੈ ਜਹਾ,
ਸਪਤ ਸ੍ਰਿੰਗ ਸੋਭਿਤ ਹੈ ਤਹਾ॥੧॥
ਸਪਤਸ੍ਰਿੰਗ ਤਿਹ ਨਾਮੁ ਕਹਾਵਾ।
ਪੰਡੁ ਰਾਜ ਜੋਗੁ ਕਮਾਵਾ।
ਤਹ ਹਮ ਅਧਿਕ ਤਪੱਸਿਆ ਸਾਧੀ।
ਮਹਾਕਾਲ-ਕਾਲਕਾ ਅਰਾਧੀ॥੨॥
ਇਹ ਬਿਧਿ ਕਰਤ ਤਪੱਸਿਆ ਭਯੋ,
ਦ੍ਵੈ ਤੇ ਏਕ ਰੂਪ ਹ੍ਵੈ ਗਯੋ।

. . . . . .

ਤਿਨ ਪ੍ਰਭੁ ਜਬ ਆਇਸੁ ਮੁਹਿ ਦੀਆ।
ਤਬ ਹਮ ਜਨਮ ਕਲੂ ਮਹਿ ਲੀਆ॥੪॥

ਚਿਤ ਨ ਭਯੋ ਹਮਰੋ ਆਵਨ ਕਹ।
ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹਿ।
ਜਿਉ ਤਿਉ ਪ੍ਰਭ ਹਮ ਕੋ ਸਮਝਾਯੋ।
ਇਮ ਕਹਿ ਕੈ ਇਹ ਲੋਕਿ ਪਠਾਯੋ।।੫।।
ਜਬ ਪਹਿਲੇ ਹਮ ਸ੍ਰਿਸਟਿ ਬਨਾਈ।
ਦਈਤ ਰਚੇ ਦੁਸਟ ਦੁਖ ਦਾਈ।
ਤੇ ਭੁਜ ਬਲ ਬਵਰੇ ਹ੍ਵੈ ਗਏ।
ਪੂਜਤ ਪਰਮ ਪੁਰਖ ਰਹਿ ਗਏ।।੬।।
ਤੇ ਹਮ ਤਮਕਿ ਤਨਿਕ ਮੋ ਖਾਪੇ।
ਤਿਨ ਕੀ ਠਉਰ ਦੇਵਤਾ ਥਾਪੇ।
ਤੇ ਭੀ ਬਲ ਪੂਜਾ ਉਰਝਾਏ।
ਆਪਨ ਹੀ ਪਰਮੇਸੁਰ ਕਹਾਏ।।੭।।

. . . . . .

ਤਬ ਹਰਿ ਸਿੱਧ ਸਾਧ ਠਹਿਰਾਏ।
ਤਿਨ ਭੀ ਪਰਮ ਪੁਰਖੁ ਨਹਿ ਪਾਏ।
ਜੋ ਕੋਈ ਹੋਤਿ ਭਯੋ ਜਗਿ ਸਿਆਨਾ।
ਤਿਨ ਤਿਨ ਅਪਨੋ ਪੰਥੁ ਚਲਾਨਾ।।੧੪।।
ਪਰਮਪੁਰਖੁ ਕਿਨ ਹੂੰ ਨਹ ਪਾਯੋ।
ਬੈਰ ਬਾਦ ਹੰਕਾਰ ਬਢਾਯੋ।
ਪੇੜ ਪਾਤ ਆਪਨ ਤੇ ਜਲੈ।
ਪ੍ਰਭ ਕੈ ਪੰਥ ਨ ਕੋਊ ਚਲੈ।

[ਬਿਚਿਤ੍ਰ ਨਾਟਕ]

## [ਤਦ ਪਰਮੇਸ਼ੁਰ ਨੇ ਮੈਨੂੰ ਆਪਣਾ ਪੁੱਤ੍ਰ ਸਾਜ ਕੇ ਸੰਸਾਰ ਵਿਚ ਘਲਿਆ]

ਮੈ ਅਪਨਾ ਸੁਤ ਤੋਹਿ ਨਿਵਾਜਾ।
ਪੰਥੁ ਪ੍ਰਚੁਰ ਕਰਬੇ ਕਹ ਸਾਜਾ।

ਜਾਹਿ ਤਹਾ ਤੈ ਧਰਮੁ ਚਲਾਇ॥੨੯॥
ਕਬੁਧਿ ਕਰਨ ਤੇ ਲੋਕ ਹਟਾਇ।
ਠਾਢ ਭਯੋ ਮੈ ਜੋਰਿ ਕਰਿ ਬਚਨ ਕਹਾ ਸਿਰ ਨਯਾਇ।
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ॥੩੦॥

[ਬਿਚਿਤ੍ਰ ਨਾਟਕ]

## [ਪਰ ਮੈਂ ਪਰਮੇਸੁਰ ਨਹੀ]

ਜੋ ਹਮ ਕੋ ਪਰਮੇਸੁਰ ਉਚਰਿ ਹੈ।
ਤੇ ਸਭ ਨਰਕਿ ਕੁੰਡ ਮਹਿ ਪਰ ਹੈ।
ਮੈ ਹੋ ਪਰਮ ਪੁਰਖ ਕੋ ਦਾਸਾ।
ਦੇਖਨਿ ਆਯੋ ਜਗਤ ਤਮਾਸਾ।

[ਬਿਚਿਤ੍ਰ ਨਾਟਕ]

## [ਮੇਰਾ ਧਰਮ]

ਕਹਯੋ ਪ੍ਰਭੁ ਸੁ ਭਾਖਿ ਹੌਂ।
ਕਿਸੂ ਨ ਕਾਨ ਰਾਖਿ ਹੋ।
ਕਿਸੂ ਨ ਭੇਖ ਭੀਜ ਹੌਂ।
ਅਲੇਖ ਬੀਜ ਬੀਜ ਹੋ॥੩੪॥
ਪਖਾਣ ਪੂਜਿ ਹੋ ਨਹੀਂ।
ਨ ਭੇਖ ਭੀਜ ਹੋ ਕਹੀਂ।
ਅਨੰਤ ਨਾਮੁ ਗਾਇ ਹੌਂ।
ਪੱਰਮ ਪੁਰੁਖ ਪਾਇ ਹੌਂ॥੩੫॥

. . . . . .

ਭਜੋਂ ਸੁ ਏਕੁ ਨਾਮਯੰ।
ਜੁ ਕਾਮ ਸਰਬ ਠਾਮਯੰ।
ਨ ਜਾਪ ਆਨ ਕੋ ਜਪੌਂ।
ਨ ਅਉਰ ਥਾਪਨਾ ਥਪੌਂ॥੩੭॥

. . . . . .

ਹਮ ਇਹ ਕਾਜ ਜਗਤ ਮੋ ਆਏ।
ਧਰਮ ਹੇਤ ਗੁਰਦੇਵਿ ਪਠਾਏ।
ਜਹਾ ਤਹਾ ਤੁਮ ਧਰਮ ਬਿਥਾਰੋ।
ਦੁਸਟ ਦੋਖੀਅਨਿ ਪਕਰਿ ਪਛਾਰੋ।।੪੨।।
ਯਾਹੀ ਕਾਜ ਧਰਾ ਹਮ ਜਨਮੰ।
ਸਮਝ ਲੇਹੁ ਸਾਧੂ ਸਭ ਮਨਮੰ।
ਧਰਮ ਚਲਾਵਨ ਸੰਤ ਉਬਾਰਨ।
ਦੁਸਟ ਸਭਨ ਕੋ ਮੂਲ ਉਪਾਰਿਨ।।੪੩।।

[ਬਿਚਿਤ੍ਰ ਨਾਟਕ]

## [ਜੋ ਰੱਬ ਵਲ ਨਹੀ ਤੁਰਦਾ, ਉਸਨੂੰ ਰੱਬ ਰਾਜ-ਦੰਡ ਦਿਵਾਦਾ ਹੈ]

ਬਾਬੇ ਕੇ ਬਾਬਰ ਕੇ ਦੋਊ।
ਆਪ ਕਰੇ ਪਰਮੇਸਰ ਸੋਊ।
ਦੀਨਸਾਹ ਇਨ ਕੋ ਪਹਿਚਾਨੋ।
ਦੁਨੀਪੱਤਿ ਉਨ ਕੋ ਅਨੁਮਾਨੋ।।੯।।
ਜੋ ਬਾਬੇ ਕੇ ਦਾਮ ਨ ਦੈ ਹੈ।
ਤਿਨ ਤੇ ਗਹਿ ਬਾਬਰ ਕੇ ਲੈ ਹੈ।

[ਬਿਚਿਤ੍ਰ ਨਾਟਕ]

## [ਚੰਡੀ ਦੀ ਵਾਰ]

(ਭਾਵ ਦੁਰਗਾ ਤੇ ਦੈਤਾ ਦੀ ਲੜਾਈ ਦਾ ਵਰਣਨ)
ਖੰਡਾ ਪ੍ਰਥਮਿ ਮਨਾਇਕੈ ਜਿਨ ਸਭ ਸੈਸਾਰ ਉਪਾਇਆ।
ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤਿ ਦਾ ਖੇਲੁ ਬਣਾਇਆ।

. . . . . .

ਇਕਤ ਦਿਹਾੜੈ ਆਈ ਨ੍ਹਾਵਣ ਦੁਰਗ ਸਾਹ।
ਦੇਵੀ ਬ੍ਰਿਥਾ ਸੁਣਾਈ ਆਪਣੇ ਹਾਲ ਦੀ –
ਛੀਨਿ ਲਈ ਠਕੁਰਾਈ ਸਾਤੇ ਦਾਨਵੀਂ।
ਲੋਕੀਂ ਤਿਹੀਂ ਫਿਰਾਈ ਦੋਹੀ ਆਪਣੀ।
ਬੈਠੇ ਵਾਇ ਵਧਾਈ ਤੇ ਅਮਰਾਵਤੀ।
ਦਿੱਤੇ ਦੇਵ ਭਜਾਈ ਸਭਨਾ ਰਾਕਸਾ।

ਕਿਨੈ ਨਾ ਜਿਤਿਆ ਜਾਈ ਮਹਿਖੇ ਦੈਤ ਨੂੰ,
ਤੇਰੀ ਸਾਮ ਤਕਾਈ ਦੇਵੀ ਦੁਰਗਸਾਹ॥੪॥
ਦੁਰਗਾ ਬੈਣ ਸੁਣੰਦੀ ਹੱਸੀ ਹੜ ਹੜਾਇ।
ਓਹੀ ਸੀਹੁ ਬੁਲਾਇਆ ਰਾਕਸ ਭੱਖਣਾ।

. . . . . .

ਦੁਹਾ ਕੰਧਾਰਾ ਮੁੰਹ ਜੁੜੇ, ਢੋਲ ਸੰਖ ਨਗਾਰੇ ਬੱਜੇ।
ਰਾਕਸ ਆਏ ਰੋਹਲੇ ਤਰਵਾਰੀਂ ਬਖਤਰ ਸੱਜੇ।
ਜੁੱਟੇ ਸਉਹੇ ਜੁੱਧ ਨੌ, ਇਕ ਜਾਤਿ ਨ ਜਾਣਨਿ ਭੱਜੇ।
ਖੇਤ ਅੰਦਰਿ ਜੋਧੇ ਗੱਜੇ॥੭॥
ਜੰਗ ਮੁਸਾਫਾ ਬੱਜਿਆ, ਰਣ ਘੁਰੇ ਨਗਾਰੇ ਚਾਵਲੇ।
ਝੂਲਨਿ ਨੇਜੇ ਬੈਰਕਾ, ਨੀਸਾਣ ਝੁਲੇ ਲਸਾਵਲੇ।
ਢੋਲ ਨਗਾਰੇ ਪਉਣਦੇ, ਊਘਨ ਜਾਣੁ ਜਟਾਵਲੇ।
ਦੁਰਗਾ ਦਾਨੋ ਰਣਿ ਡਹੇ, ਖੇਤ ਵੱਜਨਿ ਨਾਦ ਭੀਹਾਵਲੇ।
ਇਕ ਬੀਰ ਪ੍ਰੋਤੇ ਬ੍ਰਛੀਏ, ਜਣੁ ਡਾਲ ਚਮੁੱਟੇ ਆਵਲੇ।
ਇਕ ਵੱਢੇ ਤੇਗੀਂ ਤੜਫੀਅਨ, ਮਦ ਪੀਤੇ ਲੋਟਨਿ ਬਾਵਲੇ।
ਇਕ ਚੁਣਿ ਝਾੜਹੁ ਕੱਢੀਅਨੁ, ਰੇਤ ਵਿਚੋਂ ਸੋਇਨਾ ਡਾਵਲੇ।
ਗਦਾ ਤ੍ਰਿਸੂਲਾ ਸੈਹੱਥੀਆ, ਤੀਰ ਵੱਗਨਿ ਖਰੇ ਉਤਾਵਲੇ।
ਜਣੁ ਡਸੇ ਭੁਯੰਗਮ ਸਾਵਲੇ, ਮਰਿ ਜਾਵਨਿ ਬੀਰ ਰੋਹਾਵਲੇ।
ਵੇਖਣ ਚੰਡਿ ਪ੍ਰਚੰਡ ਨੌ, ਰਣਿ ਘੁਰੇ ਨਗਾਰੇ।
ਧਾਏ ਰਾਕਸ ਰੋਹਲੇ ਚਉਗਿਰਦੇ ਭਾਰੇ।

. . . . . .

ਚੋਟ ਦਮਾਮੇ ਪਈ, ਦਲਾ ਮੁਕਾਬਲਾ।
ਦੇਵੀ ਦਸਤਿ ਨਚਾਈ, ਸੀਹਣਿ ਸਾਰ ਦੀ।
ਪੇਟਿ ਮਿਲੰਦੇ ਲਾਈ, ਮਹਿਖੇ ਦੈਤ ਨੇ।
ਗੁਰਦੇ ਆਦਾ ਖਾਈ, ਨਾਲੇ ਰੁੱਕੜੇ।

. . . . . .

ਚੋਟਾ ਪਵਨਿ ਨਗਾਰੀਂ ਅਣੀਆ ਜੁੱਟੀਆ।
ਧੂਹਿ ਲਈਆ ਤਰਵਾਰੀਂ, ਦੇਵਾ ਦਾਨਵਾ।
ਵਾਹਿਨਿ ਵਾਰੋ ਵਾਰੀ, ਸੂਰੇ ਸੰਘਰੇ।
ਵੱਗੇ ਰਤੁ ਝੁਲਾਰੀ, ਜਿਉਂ ਗੇਰੂ ਬੱਬੁਤ੍ਰਾ।

. . . . . .

ਲੱਖ ਨਗਾਰੇ ਵੱਜਨਿ, ਆਹਮੋਂ ਸਾਹਮਣੇ।
ਰਾਕਸ ਰਣਹੁੰ ਨ ਭੱਜਨਿ, ਰੋਹੇ ਰੋਹਲੇ।
ਸੀਹਾ ਵਾਗੂੰ ਗੱਜਨ ਸੱਭੇ ਸੂਰਮੇ।
ਤਣਿ ਤਣਿ ਕੈਬਰ ਛੱਡਨਿ ਦੁਰਗਾ ਸਾਮ੍ਹਣੇ।

. . . . . .

ਘੁਰੇ ਨਗਾਰੇ ਡੋਹਰੇ, ਰਣਿ ਸੰਗਲੀਆਲੇ।
ਧੂੜਿ ਲਪੇਟੇ ਧੂਹਰੇ ਸਰਦਾਰ ਜਟਾਲੇ।
ਉੱਖਲੀਆ ਨਾਸਾ ਜਿਨ੍ਹਾ ਮੁਹਿੰ ਜਾਪਨ ਆਲੇ।
ਧਾਏ ਦੇਵੀ ਸਾਮ੍ਹਣੇ, ਵਡ ਮੁੱਛਲੀਆਲੇ।
ਸੁਰਪਤਿ ਜੇਹੇ ਲੜਿ ਹਟੇ, ਬੀਰ ਟਲੇ ਨ ਟਾਲੇ।
ਗੱਜੇ ਦੁਰਗਾ ਘੇਰਿ ਕੇ, ਜਣੁ ਘਣੀਅਰੁ ਕਾਲੇ।।੧੩।।

. . . . . .

ਉੱਮਲ ਲੱਥੇ ਜੋਧੇ, ਮਾਰੂ ਵੱਜਿਆ।
ਬੱਦਲ ਜਿਉ ਮਹਿਖਾਸੁਰ, ਰਣ ਵਿੱਚ ਗੱਜਿਆ।

. . . . . .

ਸੱਟ ਪਈ ਜਮਧਾਣੀ ਦਲਾ ਮੁਕਾਬਲਾ।
ਧੂਹਿ ਲਈ ਕਿਰਪਾਣੀ ਦੁਰਗਾ ਮਿਆਨ ਤੇ।
ਚੰਡੀ ਰਾਕਸ ਖਾਣੀ ਵਾਹੀ ਦੈਤ ਨੋ।
ਕੋਪਰ ਚੂਰਿ ਚੁਵਾਣੀ ਲੱਥੀ ਕਰਗ ਲੈ।
ਪਾਖਰ ਤੁਰਾ ਪਲਾਣੀ ਰੜਕੀ ਧਰਤਿ ਜਾਇ।
ਲੈਦੀ ਅਘਾ ਸਿਧਾਣੀ ਸਿੰਗਾ ਧਉਲਦਿਆ।
ਕੂਰਮ ਸਿਰ ਲਹਲਾਣੀ ਦੁਸਮਨ ਮਾਰ ਕੈ।
ਵੱਢੇ ਗੰਨ ਤਿਖਾਣੀ ਮੂਏ ਖੇਤ ਵਿਚ।
ਰਣ ਵਿਚ ਘਤੀ ਘਾਣੀ ਲੋਹੂ ਮਿੱਝ ਦੀ।
ਚਾਰੇ ਜੁਗ ਕਹਾਣੀ ਚੱਲਗਿ ਤੇਗ ਦੀ।

[ਵਾਰ ਸ੍ਰੀ ਭਗਉਤੀ ਜੀ ਕੀ]

## [ਮੈਂ ਸਿਵਾਏ ਪ੍ਰਭੂ ਦੇ ਦੇਵੀ-ਦੇਵਤੇ ਵਿਚ ਵਿਸ਼ਵਾਸ ਨਹੀ ਕਰਦਾ]

ਮੈਂ ਨ ਗਨੇਸਹਿ ਪ੍ਰਿਥਮ ਮਨਾਊਂ।
ਕਿਸਨ ਬਿਸਨ ਕਬਹੂੰ ਨਹਿ ਧਿਆਊ।
ਕਾਨ ਸੁਨੇ ਪਹਿਚਾਨ ਨ ਤਿਨਸੋਂ।
ਲਿਵ ਲਾਗੀ ਮੋਰੀ ਪਗ ਇਨਸੋਂ।

## [ਦੇਗ ਤੇ ਤੇਗ ਦੋਵੇਂ ਸੰਸਾਰ ਵਿਚ ਚਲਾਣਾ ਮੇਰਾ ਧਰਮ ਹੈ]

ਦੇਗ ਤੇਗ ਜਗ ਮੈ ਦੋਊ ਚਲੈ।
ਰਾਖ ਆਪ ਮੁਹਿ ਅਵਰ ਨਾ ਦਲੈ।

## [ਮਨੁੱਖ ਨੂੰ ਧਰਮ-ਯੁਧ ਦਾ ਚਾਉ ਰਹਿਣਾ ਚਾਹੀਦਾ ਹੈ]

ਧੰਨ ਜੀਓ ਤਿਹ ਕੋ ਜਗ ਮੈ,
ਮੁਖ ਤੇ ਹਰਿ ਚਿੱਤ ਮੈ ਜੁੱਧ ਬਿਚਾਰੈ।[1]
ਦੇਹ ਅਨਿੱਤ ਨਾ ਨਿੱਤ ਰਹੈ,
ਜਸੁ ਨਾਵ ਚੜੈ ਭਵਸਾਗਰ ਤਾਰੈ।
ਧੀਰਜ ਧਾਮ ਬਨਾਇ ਇਹੈ ਤਨ
ਬੁੱਧਿ ਸੁ ਦੀਪਕ ਜਿਉ ਉਜੀਆਰੈ।
ਗਿਆਨਹਿ ਕੀ ਬਢਨੀ ਮਨੋ ਹਾਥ ਲੈ
ਕਾਤਰਤਾ ਕੁਤਵਾਰ ਬੁਹਾਰੈ।

## [ਖਾਲਸਾ ਕੌਣ ਹੈ]

ਜਾਗਤ ਜੋਤ ਜਪੈ ਨਿਸ ਬਾਸੁਰ,
ਏਕ ਬਿਨਾ ਮਨ ਨੈਕ ਨ ਆਨੈ।
ਪੂਰਨ ਪ੍ਰੇਮ ਪ੍ਰਤੀਤ ਸਜੈ,
ਬ੍ਰਤ ਗੋਰ ਮੜ੍ਹੀ ਮਟ ਭੂਲ ਨਾ ਮਾਨੈ।
ਤੀਰਥ, ਦਾਨ, ਦਇਆ, ਤਪ, ਸੰਜਮ,
ਏਕ ਬਿਨਾ ਨਹ ਏਕ ਪਛਾਨੈ।
ਪੂਰਨ ਜੋਤਿ ਜਗੈ ਘਟ ਮੈ
ਤਬ ਖਾਲਸ ਤਾਹਿ ਨਖਾਲਸ ਜਾਨੈ।

(ਦਸਮ ਗ੍ਰੰਥ, ਪੰਨਾ 712)

1 ਭਾਵ, ਯੁੱਧ ਕਰਦਿਆ ਹੋਇਆ ਵੀ ਹਰੀ ਨੂੰ ਚੇਤੇ ਰਖੋ। ਧਰਮ ਲਈ ਯੁੱਧ ਕਰੋ, ਪਾਪ ਲਈ ਨਾ ਕਰੋ। ਭਾਵ ਇਹ ਵੀ ਹੋ ਸਕਦਾ ਹੈ ਕਿ ਨਾਮ ਜਪਦਾ ਹੋਇਆ ਆਪਣੇ ਵਿਚਾਰਾ ਨਾਲ ਯੁੱਧ ਵੀ ਨਾਲ ਨਾਲ ਕਰੇ। ਅਖ਼ੀਰਲੀ ਪੰਗਤੀ ਤੋਂ ਇਹੀ ਭਾਵ ਪਰਗਟ ਹੁੰਦਾ ਹੈ।

## [ਖਾਲਸਾ ਪ੍ਰਭੂ ਤੋਂ ਕੀ ਵਰ ਮੰਗੇ]

ਦੇਹ ਸਿਵਾ ਬਰੁ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੌਂ।
ਨ ਡਰੌਂ ਅਰਿ ਸੋ ਜਬ ਜਾਇ ਲਰੌਂ, ਨਿਸਚੈ ਕਰਿ ਅਪਨੀ ਜੀਤ ਕਰੌ।
ਅਰੁ ਸਿਖਹੌਂ ਆਪਨੇ ਹੀ ਮਨ ਕੌਂ,
ਇਹ ਲਾਲਚ ਹਉ ਗੁਨ ਤਉ ਉਚਰੌਂ।
ਜਬ ਆਵ ਕੀ ਅਉਧ ਨਿਦਾਨ ਬਨੈ,
ਅਤਿ ਹੀ ਰਨ ਮੈ ਤਬ ਜੂਝ ਮਰੌ।।੨੩੩।।

. . . . . .

## [ਪ੍ਰਮਾਰਥ ਲਈ ਪਾਪ ਕਰਨਾ ਸਭ ਤੋਂ ਬਜਰ ਪਾਪ ਹੈ]

ਪਾਪ ਕਰੋ ਪਰਮਾਰਥ ਕੈ,
ਜਿਹ ਪਾਪਨ ਤੇ ਅਤਿ ਪਾਪ ਲਜਾਹੀਂ।

## [ਖਾਲਸੇ ਦੇ ਹੋਰ ਲੱਛਣ]

(ੳ) ਨੰਦ ਲਾਲ ਤੁਮ ਬਚਨ ਸੁਨੇ ਸਿੱਖ ਕਰਮ ਹੈ ਏਹ।
ਨਾਮ, ਦਾਨ ਇਸਨਾਨ ਬਿਨ, ਕਰੈ ਨ ਅਨ ਸਿਉ ਨੇਹ।
(ਅ) ਦਸਵੰਧ ਗੁਰੂ ਨਾ ਦੇਵਈ, ਝੂਠ ਬੋਲ ਜੋ ਖਾਇ।
ਕਹੈ ਗੋਬਿੰਦ ਸਿੰਘ ਲਾਲ ਜੀ, ਉਸ ਕਾ ਕਿਛ ਨਾ ਬਿਸਾਹ।
(ੲ) ਕਰੈ ਬਚਨ ਜੋ ਪਾਲੈ ਨਾਹੀਂ,
ਗੋਬਿੰਦ ਸਿੰਘ ਤਿਸ ਠੌਰ ਨਾ ਆਹੀ।
(ਸ) ਗੋਲਕ ਰਾਖੈ ਨਾਹਿ ਜੋ, ਛਲ ਕਾ ਕਰੈ ਵਪਾਰ।
ਕਹੈ ਗੋਬਿੰਦ ਸਿੰਘ ਲਾਲ ਜੀ, ਭੋਗੈ ਨਰਕ ਹਜਾਰ।
(ਹ) ਖ਼ਾਲਸਾ ਸੋਇ ਜੁ ਨਿੰਦਾ ਤਿਆਗੇ।
ਖਾਲਸਾ ਸੋਇ ਲੜੇ ਹ੍ਵੈ ਆਗੇ।
ਖ਼ਾਲਸਾ ਸੋ ਪਰਦ੍ਰਿਸਟ ਤਿਆਗੇ।
ਖਾਲਸਾ ਸੋਇ ਨਾਮ ਰਤਿ ਲਾਗੇ।
ਖ਼ਾਲਸਾ ਸੋਇ ਗੁਰੂ ਹਿਤ ਲਾਵੈ।
ਖ਼ਾਲਸਾ ਸੋਇ ਸਾਰ ਮੁਹਿ ਖਾਵੈ।
ਖ਼ਾਲਸਾ ਸੋਇ ਨਿਰਧਨ ਕੋ ਪਾਲੈ।
ਖ਼ਾਲਸਾ ਸੋਇ ਦੁਸਟ ਕੋ ਗਾਲੈ।

(ਕ) ਖ਼ਲਕ ਖਾਲਕ ਕੀ ਜਾਨ ਕੈ, ਸ਼ਲਕ ਦੁਖਾਵੈ ਨਾਹਿੰ।
ਖਲਕ ਦੁਖੈ ਜੌ ਨੰਦ ਜੀ, ਖ਼ਾਲਕ ਕੋਪੈ ਤਾਹਿ।

[ਤਨਖ਼ਾਹ ਨਾਮਹ, ਭਾਈ ਨੰਦ ਲਾਲ]

## [ਪਰਮੇਸ਼ੁਰ ਦੇ ਤਿੰਨ ਰੂਪ]

ਤੀਨ ਰੂਪ ਹੈਂ ਮੋਹ ਕੇ ਸੁਨੋ ਨੰਦ ਚਿਤ ਲਾਇ।
ਨਿਰਗੁਣ, ਸਰਗੁਣ, ਗੁਰੁ ਸਬਦ ਕਹੋ ਤੋਹਿ ਸਮਝਾਇ।

## [ਸਿੱਖ ਦੀ ਰਹਿਤ]

(ੳ) ਸਭ ਤੋਂ ਵਡੀ ਰਹਿਤ ਇਹ ਹੈ ਜੋ ਮਿਥਿਆ ਨਾ ਬੋਲੇ, ਮਰਦ ਪਰ-ਨਾਰੀ ਦਾ ਸੰਗ ਨਾ ਕਰੇ, ਇਸਤ੍ਰੀ ਬਿਗਾਨੇ ਮਰਦ ਨੂੰ ਨਾ ਦੇਖੇ, ਲੋਭ ਨਾ ਕਰੇ, ਅਹੰਕਾਰ ਨਾ ਕਰੇ, ਬਹੁਤ ਮੋਹ ਨਾ ਕਰੇ, ਨਿੰਦਿਆ ਨਾ ਕਰੇ।

(ਅ) ਦੁਖਾਏ ਕਿਸੇ ਨੋ ਨਾਹੀ, ਮੁਖ ਤੇ ਮਿੱਠਾ ਬੋਲੇ, ਜੋ ਕੋਈ ਬੁਰਾ ਭਲਾ ਕਹੈ, ਮਨ ਬਿਖੈ ਕਿਛੁ ਲਿਆਵੈ ਨਾਹੀਂ।

(ੲ) ਜੋ ਕੋਈ ਭੁੱਖਾ, ਨੰਗਾ ਅਰ ਅਰਥੀ ਹੋਵੈ, ਤਾ ਆਪਣੀ ਵੰਡ ਵਿਚੋਂ ਜੋ ਕਿਛੁ ਸਾਹਿਬ ਬਖ਼ਸ਼ਿਆ ਹੋਵੈ ਸੋ ਵੰਡ ਖਾਏ, ਵੰਡ ਪਹਿਨੇ, ਜੋ ਕੁਛ ਕੰਮ ਕਿਸੀ ਕਾ ਜਾਣੇ ਜੋ ਮੁਝ ਤੇ ਗੁਰੂ ਕੀ ਕਿਰਪਾ ਤੇ ਹੋਵੈ, ਤਾ ਢਿਲ ਨਾ ਕਰੇ, ਆਪਣਾ ਕੰਮ ਛਡ ਕੇ ਉਸ ਪ੍ਰਾਣੀ ਦੇ ਕੰਮ ਕੋ ਉਠ ਖੜਾ ਹੋਵੇ, ਗੁਰੂ ਕਾ ਰੀਝਾਉਣਾ ਇਸੀ ਮੋਂ ਹੈ।

(ਸ) ਜੇ ਇਕ ਸਿੱਖ ਉਪਰ ਆਇ ਬਣੇ, ਤਾ ਸਭ ਇਕੱਠੇ ਜੀਉ ਦੇਣੇ ਨੂੰ ਤਿਆਰ ਹੋਣ, ਤਬ ਉਨ੍ਹਾ ਸਿੱਖਾ ਨੂੰ ਸਿੱਖੀ ਦਾ ਫਲ ਹੋਵੇ। ਐਸਾ ਅਦਬ ਭਾਉ ਕਰਨਾ ਆਪਸ ਵਿਚ, ਜੈਸਾ ਸਿੱਖ ਗੁਰੂ ਦਾ ਕਰਦਾ ਹੈ।

(ਹ) ਜੋ ਕੋਈ ਸੰਗਤਿ ਖਾਲਸਾ ਬਿਖੈ ਆਵੈ, ਓਸ ਨੂੰ ਪੰਜ ਸਤ ਸਿੱਖ ਉਠ ਕੇ ਅਦਬ ਨਾਲ ਤਾਜ਼ੀਮ ਕਰਨ, ਆਪਸ ਮੋਂ ਭਾਉ ਕਰ ਕੇ ਬੈਠਾਇਨ।

(ਕ) ਜੋ ਚਾਹੇ ਮੈ ਗੁਰੂ ਨਾਲ ਗੱਲਾ ਕਰਾ ਤਾ ਸਬਦ ਪੜ੍ਹੇ, ਸਭ ਨਿਸਾ ਹੋਵਸੀ, ਅਰ ਜੋ ਚਾਹੈ ਕਿ ਦਰਸਨ ਕਰਾ, ਜਿਥੇ ਖਾਲਸੇ ਦਾ ਇਕਠ ਹੋਵੈ, ਉਥੇ ਜਾਇਕੈ ਅਦਬ ਨਾਲ ਦਰਸਨ ਕਰੈ, ਪ੍ਰਤੀਤਿ ਕਰ ਕੇ, ਦਰਸਨ ਗੁਰੂ ਕਾ ਪ੍ਰਾਪਤ ਹੋਵੇਗਾ।

(ਖ) ਪ੍ਰਸਾਦ ਖਾਣਾ ਪੀਣਾ ਪਵਿਤ੍ਰ ਹੈ, ਕਿਸ ਵਾਸਤੇ ਜੋ ਰਿਜਕ ਧੁਰਹੁੰ ਕਰ ਮਿਲਿਆ ਹੈ। ਪਰ ਦੁੰਹ ਦਾ ਖਾਣਾ ਬਿਬਰਜਿਤ ਹੈ, ਪ੍ਰਥਮੇ ਜੋ ਕੋਈ ਅਪਨੇ ਗੁਰ ਤੇ ਬੇਮੁਖ ਹੋਵੈ, ਦੁਤੀਆ ਜੋ ਕੋਈ ਦਾਵਾ ਬੰਨ੍ਹੈ ਅਰੁ ਕਹੈ ਕਿ ਅਮੁਕਾ ਮੇਰੇ ਈਹਾ ਖਾਇ ਗਇਆ ਹੈ।

(ਗ) ਖਰਚ ਆਮਦਨੀ ਤੇ ਕਮ ਕਰਨਾ। ਜੋ ਵਧੀਕ ਕਰੈਗਾ, ਅੰਤ ਨੂੰ ਹੈਰਾਨ ਹੋਵੇਗਾ।

(ਘ) ਅਮਲ ਕੋਈ ਖਾਏ ਨਹੀਂ, ਅਮਲ ਖਾਣਾ ਇਸ ਵਾਸਤੇ ਮਨਹਿ ਹੈ ਜੋ ਦੇਹ ਨੂੰ ਸੁਸਤੀ ਕਰਦਾ ਹੈ, ਸਿਮਰਣ ਤੇ ਦੁਨੀਆ ਦੀ ਕਿਰਤ ਸੇ ਫੇਰ ਰਖਦਾ ਹੈ, ਕਰਣੇ ਨਹੀਂ ਦੇਦਾ, ਅਤੇ ਬਦਅਮਲਾ ਨੂੰ ਦੌੜਾਉਂਦਾ ਹੈ, ਸਵਾਦਾ ਨੂੰ ਚਾਹੁੰਦਾ ਹੈ, ਸਵਾਦ ਕਰ ਕੇ ਬਦਅਮਲ ਹੁੰਦੇ ਹੈਨ।

(ਙ) ਰਾਜੇ ਕੋ ਚਾਹੀਐ ਜੋ ਨਿਆਉ ਸਮਝ ਕਰੇ, ਭੈ ਸਾਥ ਕਰੈ, ਕੋਈ ਇਸ ਕੇ ਰਾਜ ਮੈ ਦੁਖਿਤ ਨ ਹੋਇ। ਰਾਜੇ ਕੋ ਚਾਹੀਐ ਜੋ ਅਪਨੇ ਉਪਰ ਭੀ ਨਿਆਉ ਕਰੇ।[1]

(ਚ) ਬਿਉਹਾਰ ਮੈ ਲੈਣੇ ਦੇਏ ਮੇ ਏਕ ਹੀ ਬਾਤ ਕਰੈ, ਦੂਸਰੀ ਨਾ ਕਰੈ, ਕਿਸੀ ਭਾਤ ਦਗੋਬਾਜੀ ਨਾ ਕਰੇ, ਮਿਥਿਆ ਬਿਉਹਾਰ ਨਾ ਕਰੈ। ਕਸਬ ਕਰਨਾ ਕਿਆ ਉਤਮ, ਕਿਆ ਮਧਮ, ਕਿਆ ਨੀਚ ਬਡੀ ਭਗਤਿ ਹੈ। ਇਸ ਬਰਾਬਰ੍ ਔਰ ਭਗਤਿ ਨਾਹੀ, ਜੋ ਕਸਬ ਕਰ ਕੇ ਬੰਦਗੀ ਕਰੈ।

(ਛ) ਕਿਰਤ ਜੋ ਕਰੈ ਸੋ ਧਰਮ ਦੀ ਕਰੈ। ਸਭ ਤੇ ਉਤਮ ਕਿਰਤ ਸੌਦਾਗਾਰੀ ਹੈ, ਉਸ ਤੇ ਖੇਤੀ ਹੈ, ਅਰੁ ਜੋ ਚਾਕਰੀ ਕਰੈ ਤਾ ਸਿਪਾਹਗਰੀ ਕਰੈ। ਕੈਸੀ ਕਰੈ, ਜੋ ਬੇਪ੍ਰਵਾਹ ਰਹੈ ਅਰੁ ਜੋ ਕਿਛ ਮਹੀਨਾ ਹੋਵੈ, ਉਸ ਉਪਰ ਸੰਤੋਖ ਕਰੈ। ਅਰ ਜਹਾ ਜਿਸ ਕਾ ਚਾਕਰ ਹੋਇ, ਸੋ ਕਹੀਂ ਭੇਜੇ ਲੜਾਈ ਨੂੰ ਤਾ ਉਸ ਮੈ ਆਪਣੀ ਮੁਰਾਦ ਜਾਣੈ, ਸੂਰਬੀਰ ਹੋਇ ਰਹੈ, ਅਰ ਕਹੀਂ ਜੋ ਲੁਟ ਹੋਇ, ਤਾ ਲੁੱਟੇ ਨਾਹੀਂ, ਅਰ ਜੋ ਕਿਛੁ ਖਾਵੰਦਕਾਰ ਫਰਮਾਏ, ਸੋ ਸਿਰ ਉਪਰ ਮੰਨੈ।

[ਪ੍ਰੇਮ ਸੁਮਾਰਗ, ਪਾਤਸਾਹੀ 10]

## [ਹੋਰ ਰਹਿਤਾ]

(ੳ) ਗੁਰੂ ਕਾ ਸਿਖ ਗਰੀਬ ਕੀ ਰਸਨਾ ਕੋ ਗੁਰੂ ਕੀ ਗੋਲਕ ਜਾਣੇ।

(ਅ) ਜੂਆ ਨਾ ਖੇਡੇ। ਚੋਰੀ ਜਾਰੀ ਨਾ ਕਰੇ। ਕਾਰਯੋਂ ਕੇ ਆਦਿ ਮੇ ਅਰਦਾਸ ਕਰੇ।

(ੲ) ਅਮਲ ਪਰਸਾਦੇ ਦਾ ਰਖਣਾ, ਸ਼ਸਤ੍ਰ ਰਖਣੇ, ਰਣ ਮੇ ਪਿੱਠ ਨਹੀਂ ਦੇਣੀ।

(ਸ) ਸਿੱਖ ਨੂੰ ਬਖਸਨੇ ਵਕਤ ਅੜੀ ਨਹੀਂ ਕਰਨੀ।

[ਰਹਿਤਨਾਮਾ ਭਾਈ ਚੌਪਾ ਸਿੰਘ]

(ੳ) ਖ਼ਾਲਸਾ ਸੋ ਜਿਨ ਤਨ, ਮਨ, ਧਨ ਅਕਾਲ ਪੁਰਖ ਨੂੰ ਸੌਂਪਿਆ ਹੈ।

(ਅ) ਜਿਸ ਕੇ ਭੀਤਰ ਧ੍ਰੋਹ ਹੈ, ਸੋ ਨਰਕ ਕੋ ਜਾਇਗਾ।

(ੲ) ਖ਼ਾਲਸਾ ਹਿੰਦੂ ਮੁਸਲਮਾਨ ਕੀ ਕਾਣ ਕੋ ਮੇਟੇ।

---

1 ਭਾਵ, ਓਹੀ ਕਾਨੂੰਨ ਆਪਣੇ ਉਤੇ ਵੀ ਲਾਗੂ ਕਰੇ ਜੋ ਦੂਜਿਆ ਤੇ ਲਗਾਉਂਦਾ ਹੈ।